ੴ ਸਤਿਗੁਰ ਪ੍ਰਸਾਦਿ ॥

# ਪ੍ਰਭੂ ਬਖ਼ਸ਼ਿਸ਼

# ਕੇਸ


ਲੇਖਕ ਅਤੇ ਪ੍ਰਕਾਸ਼ਕ

**ਸੇਵਾ ਸਿੰਘ (ਸੰਤ)**

ਗੁਰਦੁਆਰਾ ਰਾਮਪੁਰ ਖੇੜਾ

ਡਾ: ਗੜ੍ਹਦੀਵਾਲਾ, ਜਿਲਾ ਹੁਸ਼ਿਆਰਪੁਰ

ਫੋਨ ਨੰ. 01886-260334


## ਵਿਸ਼ਾ-ਸੂਚੀ






ਫਰਵਰੀ 2007 — 10,000 ਕਾਪੀਆਂ

ਜੂਨ 2007 — 20,000 ਕਾਪੀਆਂ

# 1. ਕੇਸਾਂ ਦੀ ਮਹਾਨਤਾ

ਪ੍ਰਮਾਤਮਾਂ ਨੇ ਮਨੁੱਖ ਨੂੰ ਸਿਰ ਤੋਂ ਪੈਰ ਦੇ ਅੰਗੂਠੇ ਤੱਕ ਅੰਦਰੂਨੀ ਅਤੇ ਬਹਿਰੂਨੀ ਸਰੀਰ ਦੇ ਅੰਗ ਪ੍ਰਤੀ ਅੰਗ ਬਖ਼ਸ਼ਿਸ਼ ਕਰਕੇ ਸਾਜਿਆ, ਨਿਵਾਜਿਆ ਅਤੇ ਸੰਪੂਰਨਤਾ ਬਖ਼ਸ਼ਿਸ਼ ਕੀਤੀ ਹੈ, ਸਾਰੇ ਅੰਗਾਂ ਵਾਂਗ ਕੇਸ ਵੀ ਪ੍ਰਮਾਤਮਾ ਦੀ ਬਹੁਤ ਵਡਮੁੱਲੀ ਦਾਤ ਅਤੇ ਸਰੀਰ ਦਾ ਅੰਗ ਹਨ। ਸਰੀਰ ਦੇ ਅੰਦਰੂਨੀ ਅਤੇ ਬਹਿਰੂਨੀ ਇੱਕ ਅੰਗ ਦੀ ਅਣਹੋਂਦ ਵੀ ਮਨੁੱਖ ਦੇ ਸਰੀਰ ਨੂੰ ਸਹੀ ਚਲਣ ਵਿੱਚ ਰੁਕਾਵਟ ਬਣ ਬੈਠਦੀ ਹੈ ਅਤੇ ਸਰੀਰ ਨੂੰ ਕਰੂਪਤਾ ਦੇ ਕੇ ਮਨੁੱਖ ਵਿੱਚ ਹੀਣਤਾ ਦਾ ਭਾਵ ਪੈਦਾ ਕਰਦੀ ਹੈ। ਜਿਵੇਂ ਹੱਥ ਤੋਂ ਹੀਣੇ ਨੂੰ ਟੁੰਡਾ, ਅੱਖ ਦੀ ਅਣਹੋਂਦ ਵਾਲੇ ਨੂੰ ਕਾਣਾ ਜਾਂ ਅੰਨ੍ਹਾਂ ਅਤੇ ਲੱਤਾਂ ਪੈਰਾਂ ਤੋਂ ਹੀਣੇ ਮਨੁੱਖ ਨੂੰ ਲੂਲਾ ਜਾਂ ਲੰਗੜਾ ਕਹਿ ਕੇ ਸੰਸਾਰ ਵਿੱਚ ਸੰਬੋਧਨ ਕੀਤਾ ਜਾਂਦਾ ਹੈ, ਤਿਵੇਂ ਸਿਰ ਦੇ ਕੇਸਾਂ ਤੋਂ ਹੀਣੇ ਮਨੁੱਖ ਨੂੰ ਗੰਜਾ ਅਤੇ ਦਾੜ੍ਹੀ ਦੇ ਕੇਸਾਂ ਦੀ ਅਣਹੋਂਦ ਵਾਲੇ ਨੂੰ ਖੋਦਾ ਕਹਿ ਕੇ ਪੁਕਾਰਿਆ ਜਾਂਦਾ ਹੈ। ਜਿਵੇਂ ਪ੍ਰਭੂ ਬਖ਼ਸ਼ਿਸ਼ ਸਰੀਰ ਦੇ ਕਿਸੇ ਵੀ ਅੰਗ ਦੀ ਅਣਹੋਂਦ ਮਨੁੱਖ ਦੇ ਅੰਦਰ ਉਸ ਅੰਗ ਦੀ ਘਾਟ ਅਤੇ ਸਮਾਜ ਵਿੱਚ ਹੀਣਤਾ ਦਾ ਭਾਵ ਬਣਾਈ ਰੱਖਦੀ ਹੈ ਤਿਵੇਂ ਸਰੀਰ ਦੇ ਅਤਿ ਜਰੂਰੀ ਅੰਗ ਅਤੇ ਸਰੀਰ ਦੀ ਸੁੰਦਰਤਾ ਦੇ ਪ੍ਰਤੀਕ ਕੇਸਾਂ ਦੀ ਅਣਹੋਂਦ ਦਾ ਅਹਿਸਾਸ ਅਤੇ ਕੇਸਾਂ ਦੀ ਮਹਾਨਤਾ ਕਿਸੇ ਗੰਜੇ ਜਾਂ ਖੋਦੇ ਮਨੁੱਖ ਨੂੰ ਪੁਛ ਕੇ ਕੀਤੀ ਜਾ ਸਕਦੀ ਹੈ, ਜੋ ਕਿ ਸਰੀਰ ਦੇ ਸਾਰੇ ਅੰਗ ਸੰਪੂਰਨ ਹੋਣ ਤੇ ਵੀ ਸਮਾਜ ਵਿੱਚ ਆਪਣੇ ਆਪ ਨੂੰ ਅਧੂਰਾ ਅਤੇ ਪ੍ਰਭੂ ਸਰਾਪਿਆ ਹੋਇਆ ਮਹਿਸੂਸ ਕਰਦਾ ਹਰ ਸਮੇਂ ਝੂਰਦਾ ਰਹਿੰਦਾ ਹੈ। ਖੋਦਾ ਅਤੇ ਗੰਜਾ ਮਨੁੱਖ ਜਿੱਥੇ ਕੇਸਾਂ ਦੀ ਪ੍ਰਾਪਤੀ ਵਾਸਤੇ ਪ੍ਰਮਾਤਮਾਂ ਦੇ ਚਰਨਾਂ ਵਿੱਚ ਅਰਦਾਸਾਂ ਬੇਨਤੀਆਂ ਕਰਦਾ ਰਹਿੰਦਾ ਹੈ ਉੱਥੇ ਹਜ਼ਾਰਾਂ ਲੱਖਾਂ ਰੁਪਏ ਡਾਕਟਰਾਂ ਨੂੰ ਦੇ ਕੇ, ਦਵਾਈਆਂ ਖਾ ਕੇ ਅਤੇ ਮੂੰਹ ਸਿਰ ਉੱਤੇ ਤਰ੍ਹਾਂ ਤਰ੍ਹਾਂ ਦੀਆਂ ਦੁਆਈਆਂ ਦੀ ਲੇਪਨ ਕਰਾ ਕੇ ਕੇਸ ਪ੍ਰਾਪਤ ਕਰਨ ਦੇ ਯਤਨ ਕਰਦਾ ਹੈ। ਕਈ ਵਾਰੀ ਅਨੇਕਾਂ ਯਤਨ ਕਰਨ ਅਤੇ ਮਾਇਆ ਖਰਚ ਕਰਨ ਨਾਲ ਵੀ ਕੇਸ ਪ੍ਰਾਪਤ ਕਰਨ ਲਈ ਸਫਲਤਾ ਪ੍ਰਾਪਤ ਨਹੀਂ ਹੁੰਦੀ।

ਇੱਥੇ ਮੈਂ ਕੇਸਾਂ ਦੀ ਘਾਟ ਪ੍ਰਥਾਇ ਇੱਕ ਹੱਡ ਬੀਤੀ ਘਟਨਾ ਲਿਖਣਾ ਚਾਹੁੰਦਾ ਹਾਂ ਤਾਂ ਜੋ ਕੇਸਾਂ ਦੀ ਮਹਾਨਤਾ ਦਾ ਪਤਾ ਚਲ ਸਕੇ। ਗਰਮੀਆਂ ਦੇ ਦਿਨ ਸਨ। ਮੈਂ ਗੁਰਦੁਆਰਾ ਸਾਹਿਬ (ਰਾਮ ਪੁਰ ਖੇੜਾ) ਹੀ ਆਪਣੇ ਕਮਰੇ ਵਿੱਚ ਬੈਠਾ ਸਾਂ। ਪਠਾਨਕੋਟ ਤੋਂ ਦੋ ਫੌਜੀ, ਅਫਸਰ ਇੱਕ ਮੇਜਰ ਅਤੇ ਦੂਜਾ ਕਰਨਲ ਰੈਂਕ ਦੇ ਮਿਲਣ ਵਾਸਤੇ



ਆਏ। ਮੇਜਰ ਸਾਹਿਬ ਤਾਂ ਮੇਰੇ ਜਾਣੂ ਸਨ, ਕਰਨਲ ਸਾਹਿਬ ਨਵੇਂ ਆਏ ਸਨ। ਮੇਜਰ ਸਾਹਿਬ ਵੱਲੋਂ ਜਾਣ ਪਛਾਣ ਕਰਾਉਣ ਉਪ੍ਰੰਤ ਉਹਨਾਂ ਨੂੰ ਜਲ-ਪਾਣੀ ਛਕਾਇਆ। ਮੇਜਰ ਸਾਹਿਬ ਗੁਰਮਤਿ ਦੇ ਧਾਰਨੀ ਸਨ ਪਰ ਕਰਨਲ ਸਾਹਿਬ ਨੇ ਦਾੜ੍ਹੀ ਨੂੰ ਕੱਟਿਆ ਹੋਇਆ ਸੀ।

ਮੇਜਰ ਸਾਹਿਬ ਨੇ ਮੈਨੂੰ ਸੰਬੋਧਨ ਕਰਕੇ ਕਿਹਾ ਕਿ ਕਰਨਲ ਸਾਹਿਬ ਮੇਰੇ ਮੌਕੇ ਦੇ ਅਫਸਰ ਹਨ, ਮੇਰਾ ਕਹਿਣਾ ਤਾਂ ਨਹੀਂ ਬਣਦਾ ਪਰ ਮੈਂ ਇਨ੍ਹਾਂ ਦਾ ਹਿਤੂ ਹੋਣ ਕਰਕੇ ਇਨ੍ਹਾਂ ਪ੍ਰਥਾਇ ਕੁੱਝ ਕਹਿਣ ਲੱਗਾ ਹਾਂ। ਮੇਜਰ ਸਾਹਿਬ ਨੇ ਕਿਹਾ "ਕਰਨਲ ਸਾਹਿਬ ਬਾਣੀ ਵੀ ਪੜ੍ਹਦੇ ਹਨ, ਉਂਝ ਵੀ ਭੈ-ਭਾਵਨੀ ਵਾਲੇ ਹਨ, ਪਰ ਨਾਲ ਨਾਲ ਦਾੜ੍ਹੀ ਦੀ ਸੇਵਾ ਵੀ ਕਰਦੇ ਰਹਿੰਦੇ ਹਨ, ਤੁਸੀਂ ਇਹਨਾਂ ਨੂੰ ਸਾਬਤ ਸੂਰਤ ਹੋ ਜਾਣ ਲਈ ਪ੍ਰੇਰਨਾ ਦਿਉ"। ਮੈਂ ਮੇਜਰ ਸਾਹਿਬ ਦੀ ਸਾਰੀ ਗੱਲ ਸੁਣ ਕੇ ਉੱਤਰ ਦਿੱਤਾ ਕਿ ਕਰਨਲ ਸਾਹਿਬ ਖੁਦ ਸਿਆਣੇ ਅਤੇ ਪੜ੍ਹੇ ਲਿਖੇ ਹਨ, ਆਪਣਾ ਨਫ਼ਾ ਨੁਕਸਾਨ ਸਾਰਾ ਸਮਝਦੇ ਹਨ। ਸਿਆਣੇ ਬੰਦੇ ਨੂੰ ਬਹੁਤਾ ਸਮਝਾਉਣ ਅਤੇ ਕੁਝ ਕਹਿਣ ਦੀ ਥਾਂ ਇਸ਼ਾਰਾ ਹੀ ਕਾਫੀ ਹੁੰਦਾ ਹੈ, ਜੋ ਤੁਸੀਂ ਕਰ ਹੀ ਦਿੱਤਾ ਹੈ।

ਅਜੇ ਇਹ ਗੱਲ ਚੱਲ ਹੀ ਰਹੀ ਸੀ ਕਿ ਹੇਠਾਂ ਲੰਗਰ ਦੇ ਬਰਾਂਡੇ ਵਿੱਚ ਇੱਕ ਪ੍ਰੇਮੀ ਜਿਸ ਦਾ ਨਾਮ ਗੁਰਦੇਵ ਸਿੰਘ ਸੀ, ਜਿਸ ਨੂੰ ਦੇਵ ਦੇਵ ਕਹਿ ਕੇ ਬੁਲਾਇਆ ਜਾਂਦਾ ਸੀ। ਉਹ ਲੰਗਰ ਛਕ ਰਹੇ ਕੁਝ ਲੜਕਿਆਂ ਨਾਲ ਝਗੜ ਰਿਹਾ ਸੀ ਅਤੇ ਉਹਨਾਂ ਨੂੰ ਗੁੱਸੇ ਵਿੱਚ ਵੱਧ ਘੱਟ ਬੋਲ ਰਿਹਾ ਸੀ। ਦੇਵ[੧] ਦੀ ਲੜਾਈ ਦੇ ਬੋਲ ਮੈਂ ਵੀ ਸੁਣ ਲਏ ਅਤੇ ਮੈਨੂੰ ਪਤਾ ਵੀ ਚਲ ਗਿਆ ਕਿ ਇਹ ਬੱਚਿਆਂ ਨਾਲ ਕਿਉਂ ਝਗੜ ਰਿਹਾ ਹੈ, ਕਿਉਂਕਿ ਦੇਵ ਦੋ ਤਿੰਨ ਸਾਲ ਤੋਂ ਗੁਰਦੁਆਰੇ ਹੀ ਰਹਿੰਦਾ ਤੇ ਸੇਵਾ ਕਰਦਾ ਸੀ। ਅਕਸਰ ਉਸ ਦਾ ਤਕਰਾਰ ਬੱਚਿਆਂ ਨਾਲ ਹੁੰਦਾ ਰਹਿੰਦਾ ਸੀ।

ਇੱਕ ਸੇਵਾਦਾਰ ਨੂੰ ਮੈਂ ਅਵਾਜ਼ ਮਾਰੀ ਅਤੇ ਉਸ ਨੂੰ ਕਿਹਾ ਕਿ ਦੇਵ ਨੂੰ ਮੇਰੇ ਪਾਸ ਸੱਦ ਕੇ ਲਿਆ। ਸੇਵਾਦਾਰ ਗਿਆ ਅਤੇ ਦੇਵ ਨੂੰ ਮੇਰੇ ਪਾਸ ਸੱਦ ਲਿਆਇਆ। ਮੈਂ ਦੇਵ ਨੂੰ ਸੰਬੋਧਨ ਕਰਕੇ ਕਿਹਾ ਕਿ ਤੂੰ ਬੱਚਿਆਂ ਨਾਲ ਕਿਉਂ ਝਗੜਦਾ ਹੈ ? ਦੇਵ ਨੇ

੧. ਦੇਵ ਪਿੰਡ ਪੰਡੋਰੀ ਨਿੱਜਰਾਂ ਦਾ ਰਹਿਣ ਵਾਲਾ ਸੀ ਅਤੇ ਉਸਦੀ ਉਮਰ 35 ਕੁ ਸਾਲ ਦੀ ਸੀ। ਉਸ ਦੇ ਮੂੰਹ ਤੇ ਦਾੜ੍ਹੀ ਨਾ ਆਉਣ ਕਾਰਣ ਉਸ ਨੂੰ ਖੋਦਾ ਵੀ ਕਹਿੰਦੇ ਸਨ।

ਉੱਤਰ ਵਿੱਚ ਕਿਹਾ ਕਿ ਦੇਖੋ ਇੱਕ ਤਾਂ ਮੈਂ ਇਹਨਾਂ ਬੱਚਿਆਂ ਨੂੰ ਲੰਗਰ ਵਰਤਾਉਂਦਾ ਹਾਂ ਦੂਸਰਾ ਇਹ ਛੋਕਰੇ ਮੈਨੂੰ ਬੀਬੀ ਦਾਲ ਦੇ ਜਾਹ, ਬੀਬੀ ਪ੍ਰਸਾਦਾ ਦੇ ਜਾਹ, ਕਹਿ ਕੇ ਮਖੌਲ ਕਰਦੇ ਸਨ। ਤੁਸੀਂ ਦੱਸੋ ! ਮੈਂ ਕੋਈ ਬੀਬੀ ਥੋੜਾ ਹਾਂ ? ਮੈਂ ਤਾਂ ਪਹਿਲਾਂ ਹੀ ਕਰਮਾਂ ਦਾ ਮਾਰਿਆ ਅਤੇ ਰੱਬ ਦਾ ਸਰਾਪਿਆ ਹੋਇਆ ਹਾਂ। ਪ੍ਰਮਾਤਮਾ ਨੇ ਮੈਨੂੰ ਦਾੜ੍ਹੀ ਨਹੀਂ ਦਿੱਤੀ, ਇਸ ਕਰਕੇ ਮੇਰਾ ਵਿਆਹ ਵੀ ਨਹੀਂ ਹੋਇਆ, ਨਾ ਮੈਂ ਬੰਦਿਆ ਵਿੱਚ ਨਾ ਮੈਂ ਬੀਬੀਆਂ ਵਿੱਚ। ਇਹ ਛੋਕਰੇ ਮੈਨੂੰ ਦੁਖੀ ਨੂੰ ਬੀਬੀ ਬੀਬੀ ਕਹਿ ਕੇ ਹੋਰ ਸਤਾਉਂਦੇ ਹਨ। ਮੈਂ ਤਾਂ ਗੁਰਦੁਆਰਿਆਂ ਵਿੱਚ ਰਹਿ ਕੇ ਸੇਵਾ ਕਰਕੇ ਆਪਣੀ ਦਿਨ ਕਟੀ ਕਰਦਾ ਹਾਂ। ਤੁਸੀਂ ਇਹਨਾਂ ਨੂੰ ਸਮਝਾਵੋ ਕਿ ਮੈਨੂੰ ਦੁਖੀ ਨੂੰ ਹੋਰ ਦੁਖੀ ਨਾ ਕਰਨ। ਨਹੀਂ ਤਾਂ ਮੈਂ ਦੁਖੀ ਹੋਏ ਨੇ ਕਿਸੇ ਦੀ ਲੱਤ ਬਾਂਹ ਤੋੜ ਦੇਣੀ ਹੈ। ਮੈਂ ਉਸਦੀ ਸਾਰੀ ਗੱਲ ਕਰਨਲ ਸਾਹਿਬ ਤੇ ਮੇਜਰ ਸਾਹਿਬ ਦੇ ਸਾਹਮਣੇ ਸੁਣੀ ਅਤੇ ਦੇਵ ਨੂੰ ਕਿਹਾ ਕਿ ਮੈਂ ਜਦੋਂ ਹੇਠਾਂ ਆਇਆ ਤਾਂ ਕਸੂਰਵਾਰ ਲੜਕਿਆਂ ਨੂੰ ਜ਼ਰੂਰ ਸਜਾ ਦੇਵਾਂਗਾ, ਤੂੰ ਸ਼ਾਂਤੀ ਰੱਖ। ਦੇਵ ਨੂੰ ਦਿਲਾਸਾ ਦੇਣ ਤੇ ਉਹ ਹੇਠਾਂ ਲੰਗਰ ਵਿੱਚ ਚਲਾ ਗਿਆ। ਦੇਵ ਦੇ ਵਾਪਸ ਜਾਣ ਤੋਂ ਬਾਅਦ ਮੈਂ ਕਰਨਲ ਸਾਹਿਬ ਨੂੰ ਸੰਬੋਧਨ ਕਰਕੇ ਕਿਹਾ ਕਿ ਕਰਨਲ ਸਾਹਿਬ ! ਤੁਸੀਂ ਇਸ ਦੁਖਿਆਰੇ ਦਾ ਦੁੱਖ ਸੁਣ ਹੀ ਲਿਆ ਹੈ। ਬੜੀ ਅਜੀਬ ਗੱਲ ਹੈ ਜਿਸ ਨੂੰ ਪ੍ਰਮਾਤਮਾ ਨੇ ਦਾੜ੍ਹੀ ਕੇਸ ਦਿੱਤੇ ਹਨ ਉਹ ਪ੍ਰਮਾਤਮਾ ਦੀ ਬਖ਼ਸ਼ਿਸ਼ ਦਾੜ੍ਹੀ ਕੇਸਾਂ ਨੂੰ ਰੱਖਣ ਲਈ ਤਿਆਰ ਨਹੀਂ, ਪਰ ਜਿਸ ਨੂੰ ਦਾੜ੍ਹੀ ਕੇਸਾਂ ਦੀ ਦਾਤ ਪ੍ਰਾਪਤ ਨਹੀਂ ਹੋਈ ਉਹ ਖੋਦੇਪਨ ਤੇ ਗੰਜੇ-ਪਨ ਨੂੰ ਪ੍ਰਮਾਤਮਾ ਦੀ ਕ੍ਰੋਪੀ ਦੱਸ ਕੇ ਆਪਣੇ ਮਾੜੇ ਕਰਮਾਂ ਦੀ ਸਜਾ ਕਹਿ ਕੇ ਝੂਰ ਰਿਹਾ ਹੈ। ਤੁਸੀਂ ਹੁਣ ਆਪ ਹੀ ਫੈਸਲਾ ਕਰੋ ਕਿ ਮਰਦਾਊ-ਪੁਣੇ ਦੀ ਨਿਸ਼ਾਨੀ ਨੂੰ ਅਸੀਂ ਆਪਣੇ ਹੱਥੀਂ ਆਪ ਹੀ ਕਿਉਂ ਨਸ਼ਟ ਕਰ ਰਹੇ ਹਾਂ। ਜੇ ਪ੍ਰਮਾਤਮਾ ਸਾਨੂੰ ਦਾੜ੍ਹੀ ਕੇਸ ਨਾ ਦੇਂਦਾ ਤਾਂ ਸਾਡੀ ਹਾਲਤ ਵੀ ਇਸ ਦੇਵ ਵਰਗੀ ਹੀ ਹੋਣੀ ਸੀ। ਦੇਵ ਦੇ ਕਹਿਣ ਅਨੁਸਾਰ ਨਾ ਅਸੀਂ ਮਰਦਾਂ ਵਿੱਚ ਅਤੇ ਨਾ ਹੀ ਅਸੀਂ ਬੀਬੀਆਂ ਵਿੱਚ ਸ਼ੁਮਾਰ ਹੋਣਾ ਸੀ। ਕਰਨਲ ਸਾਹਿਬ ਸਿਆਣੇ ਸਨ, ਕਹਿਣ ਲੱਗੇ, ਹੈ ਤਾਂ ਸਾਡੀ ਗਲਤੀ ਅਤੇ ਢਿੱਲ, ਐਵੇਂ ਦੇਖਾ ਦੇਖੀ ਇਹ ਗਲਤੀ ਹੋਈ ਜਾ ਰਹੀ ਹੈ ਅਤੇ ਨਾਲ ਹੀ ਕਿਹਾ ਕਿ ਮੈਂ ਅੱਜ ਤੋਂ ਪ੍ਰਣ ਕਰਦਾ ਹਾਂ ਕਿ ਅਗਲੀ ਵਾਰੀ ਜਦੋਂ ਅਸੀਂ ਤੁਹਾਨੂੰ ਮਿਲਾਂਗੇ ਤਾਂ ਜਰੂਰ ਸਾਬਤ ਸੂਰਤ ਹੀ ਲੈ ਕੇ ਮਿਲਾਂਗੇ। ਤੁਸੀਂ ਮੇਰੇ ਲਈ ਅਰਦਾਸ ਕਰਨੀ, ਮੈਂ ਸਾਬਤ ਸੂਰਤ ਰਹਿਣ ਲਈ ਪੂਰਾ



ਪੂਰਾ ਯਤਨ ਕਰਾਂਗਾ। ਕੁਝ ਸਮੇਂ ਤੋਂ ਪਿੱਛੋਂ ਮੇਜਰ ਸਾਹਿਬ ਦਾ ਖਤ ਮੈਨੂੰ ਪ੍ਰਾਪਤ ਹੋਇਆ ਜਿਸ ਵਿੱਚ ਉਹਨਾਂ ਨੇ ਕਰਨਲ ਸਾਹਿਬ ਦੇ ਦਾੜ੍ਹੀ ਰੱਖ ਲੈਣ ਦਾ ਜਿਕਰ ਕਰਦਿਆਂ ਬੜੀ ਖੁਸ਼ੀ ਪ੍ਰਗਟਾਈ ਸੀ। ਬਹੁਤਾਤ ਵਿੱਚ ਮਜਬੂਰੀ ਬਹੁਤ ਘੱਟ ਹੁੰਦੀ ਹੈ, ਐਵੇਂ ਨਾਸਮਝੀ ਵਿੱਚ ਵੇਖਾ ਵੇਖੀ ਇੱਕ ਦੂਜੇ ਦੀ ਰੀਸੇ ਸੁਹਣਾ ਬਨਣ ਦੀ ਦੌੜ ਵਿੱਚ ਮਨੁੱਖ ਕੇਸ ਕਟਵਾਉਣ ਦੀ ਅਵੱਗਿਆ ਕਰੀ ਜਾਂਦਾ ਹੈ।

ਕੇਸ ਮਨੁੱਖ ਦੇ ਜਨਮ ਲੈਣ ਤੋਂ ਬਾਅਦ ਨਹੀਂ ਲਾਏ ਜਾਂਦੇ ਸਗੋਂ ਜਿਵੇਂ ਮਾਤਾ ਦੇ ਗਰਭ ਵਿੱਚ ਸਰੀਰ ਦੇ ਸਾਰੇ ਅੰਗ ਆਪੋ ਆਪਣੀ ਨਿਯਮਤ ਸੀਮਾਂ ਅਨੁਸਾਰ ਬਣਦੇ ਹਨ ਤਿਵੇਂ ਪ੍ਰਭੂ ਰਜ਼ਾ ਅਨੁਸਾਰ ਕੇਸ ਵੀ ਮਨੁੱਖ ਨੂੰ ਮਾਤਾ ਦੇ ਗਰਭ ਵਿੱਚੋਂ ਹੀ ਨਿਯਮਤ ਸੀਮਾਂ ਵਿੱਚ ਦਿੱਤੇ ਜਾਂਦੇ ਹਨ। ਫਿਰ ਹੋਰ ਪ੍ਰਮਾਤਮਾ ਦੀ ਬੜੀ ਅਸਚਰਜ ਖੇਡ ਹੈ ਜਿਵੇਂ ਕਿ ਗੁਰਬਾਣੀ ਦਾ ਫੁਰਮਾਨ ਹੈ :—

**ਪੂਰੇ ਕਾ ਕੀਆ ਸਭ ਕਿਛੁ ਪੂਰਾ**
**ਘਟਿ ਵਧਿ ਕਿਛੁ ਨਾਹੀ ॥** ਸਲੋਕ ਮ : ੧ (ਪੰਨਾ. ੧੪੧੨)

ਪੂਰੇ ਪ੍ਰਮਾਤਮਾ ਨੇ ਐਸੀ ਪੂਰੀ ਬਣਤ ਬਣਾਈ ਹੈ ਕਿ ਜਿਸ ਜਿਸ ਜਗ੍ਹਾ ਸਰੀਰ ਨੂੰ ਬਾਹਰੀ ਕੇਸਾਂ ਦੀ ਲੋੜ ਹੈ ਉਥੇ ਬਾਹਰ ਨਿਯਮਤ ਲੰਬਾਈ ਵਿੱਚ ਕੇਸ ਪੈਦਾ ਕੀਤੇ ਹਨ। ਜਿਹਨਾਂ ਸੂਖਸ਼ਮ ਅੰਗਾਂ ਦੀ ਰਖਵਾਲੀ ਲਈ ਸਰੀਰ ਦੇ ਅੰਦਰ ਰੋਮ ਲੋੜੀਂਦੇ ਸਨ ਉਥੇ ਪ੍ਰਮਾਤਮਾ ਨੇ ਸਰੀਰ ਦੇ ਅੰਗਾਂ ਅੰਦਰ ਰੋਮ ਪੈਦਾ ਕੀਤੇ ਹਨ। ਜਿਵੇਂ ਕੰਨ ਦੇ ਪੜਦੇ ਉੱਤੇ ਅਤੇ ਫੇਫੜਿਆਂ ਵਿੱਚ ਘੱਟਾ-ਮਿੱਟੀ ਜਾਣ ਤੋਂ ਰੋਕਣ ਲਈ ਨੱਕ ਅਤੇ ਕੰਨਾਂ ਦੇ ਵਿੱਚ ਰੋਮ ਪੈਦਾ ਕੀਤੇ ਹਨ। ਮਰਦ ਦੇ ਮੂੰਹ ਉੱਤੇ ਦਾੜ੍ਹੀ ਅਤੇ ਸਿਰ ਉੱਤੇ ਕੇਸ ਪ੍ਰਮਾਤਮਾ ਨੇ ਦਿੱਤੇ ਹਨ। ਪਰ ਬੀਬੀਆਂ ਨੂੰ ਕੇਵਲ ਸਿਰ ਉੱਪਰ ਹੀ ਕੇਸ ਦਿੱਤੇ ਹਨ, ਇਹ ਪ੍ਰਭੂ ਦੀ ਆਪਣੀ ਰਜ਼ਾ ਹੈ। ਜਿਹੜਾ ਅਲਪ ਬੁੱਧੀ ਨਾਲ ਪ੍ਰਭੂ ਰਜ਼ਾ ਦੇ ਉਲਟ ਚਲਦਾ ਵੀ ਹੈ ਉਸ ਨੂੰ ਸਫਲਤਾ ਨਹੀਂ ਮਿਲਦੀ, ਸਾਰੀ ਉਮਰ ਕੇਸਾਂ ਨੂੰ ਕੱਟੀ ਜਾਣ ਉਪ੍ਰੰਤ ਵੀ ਹਰ ਰੋਜ ਨਵੇਂ ਕੇਸ ਪੈਦਾ ਹੋਈ ਹੀ ਜਾਂਦੇ ਹਨ। ਰੱਬੀ ਰਜ਼ਾ ਅੱਗੇ ਮਨੁੱਖ ਨੂੰ ਹੀ ਹਥਿਆਰ ਸੁਟਣੇ ਪੈਂਦੇ ਹਨ।

ਪ੍ਰਮਾਤਮਾ ਨੇ ਸੰਸਾਰ ਦੇ ਹਰ ਖਿੱਤੇ ਦੇ ਮਨੁੱਖਾਂ ਨੂੰ ਉੱਥੋਂ ਦੇ ਵਾਤਾਵਰਣ ਅਨੁਸਾਰ ਕੇਸ ਦਿੱਤੇ ਹਨ। ਜਿੱਥੇ ਬਹੁਤ ਜ਼ਿਆਦਾ ਗਰਮੀ ਪੈਂਦੀ ਹੈ ਉੱਥੋਂ ਦੇ ਲੋਕਾਂ ਨੂੰ ਕਾਲੇ

ਰੰਗ ਦੇ ਘੁੰਗਰਾਲੇ ਕੇਸ ਦਿੱਤੇ ਹਨ। ਸਰਦ ਮੌਸਮ ਵਾਲੇ ਮੁਲਕਾਂ ਵਿੱਚ ਭੂਰੇ ਅਤੇ ਚਿੱਟੇ ਕੇਸ ਬਖਸ਼ੇ ਹਨ ਤਾਂ ਜੋ ਸਰੀਰ ਦੇ ਜਰੂਰੀ ਅੰਗਾਂ ਨੂੰ ਵਾਤਾ ਅਨੁਕੂਲ ਰੱਖਿਆ ਜਾ ਸਕੇ। ਪ੍ਰਮਾਤਮਾ ਨੇ ਸਰੀਰ ਵਿੱਚ ਨਾ ਕੋਈ ਫਾਲਤੂ ਅੰਗ ਲਾਇਆ ਅਤੇ ਨਾ ਹੀ ਕੋਈ ਕਮੀ ਰਹਿਣ ਦਿੱਤੀ ਹੈ। ਬਾਬਾ ਕਬੀਰ ਜੀ ਦਾ ਫੁਰਮਾਨ ਹੈ—

**ਨਾ ਕਛੁ ਪੋਚ[1] ਮਾਟੀ ਕੇ ਭਾਂਡੇ**

**ਨਾ ਕਛੁ ਪੋਚ ਕੁੰਭਾਰੈ ॥੨॥** ਪ੍ਰਭਾਤੀ ਕਬੀਰ ਜੀ (ਪੰਨਾ ੧੩੫੦)

ਪੂਰੇ ਦੇ ਬਣਾਏ ਸਰੂਪ ਵਿੱਚ ਜੇ ਅਧੂਰਾ ਦਖਲ-ਅੰਦਾਜੀ ਕਰੇਗਾ ਵੀ ਉਸ ਦੇ ਪੱਲੇ ਕੇਵਲ ਪ੍ਰਭੂ ਹੁਕਮ ਅਦੂਲੀ ਦੇ ਪਾਪ ਕਰਮ ਦੀ ਰਾਸ ਅਤੇ ਨਮੋਸ਼ੀ ਹੀ ਪਵੇਗੀ।

ਗੁਰਬਾਣੀ ਵਿੱਚ ਪ੍ਰਮੇਸ਼ਰ ਦੇ ਸਰਗੁਣ ਸਰੂਪ ਨੂੰ ਦਰਸਾਉਣ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਡਹੰਸ ਰਾਗ ਵਿੱਚ ਪ੍ਰਮੇਸ਼ਰ ਜੀ ਨੂੰ ਸੁੰਦਰ ਨੱਕ ਅਤੇ ਲੰਬੇ ਕੇਸਾਂ ਵਾਲੇ ਸਰੂਪ ਵਾਲਾ ਦਰਸਾ ਕੇ ਉਸ ਕਰਤੇ ਪੁਰਖ ਦੀ ਵਡਿਆਈ ਕੀਤੀ ਹੈ। ਸਾਹਿਬਾਂ ਦਾ ਫੁਰਮਾਨ ਹੈ—

**[2]ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥**

**[3]ਸੋਹਣੇ ਨਕ ਜਿਨ ਲੰਮੜੇ ਵਾਲਾ ॥**

ਵਡਹੰਸ ਮ : ੫, (ਪੰਨਾ ੫੬੭)

ਸਤਿਗੁਰਾਂ ਨੇ ਥਾਂ ਪੁਰ ਥਾਂ ਉਸ ਪ੍ਰਮਾਤਮਾ ਨੂੰ ਕੇਸਵ[4], ਕੇਸੋ[5] ਕਹਿ ਕੇ ਉਸ ਪ੍ਰਮਾਤਮਾ ਦਾ ਸਿਮਰਨ ਕਰਨ ਦੀ ਤਾਕੀਦ ਕੀਤੀ ਹੈ। ਬਾਬਾ ਕਬੀਰ ਜੀ ਦਾ ਫੁਰਮਾਨ ਹੈ—

**ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥**

**ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥੨੨੩॥**

ਸਲੋਕ ਕਬੀਰ ਜੀ (ਪੰਨਾ ੧੩੭੬)

---

੧. ਕਮੀਂ

੨. ਹੇ ਪ੍ਰਭੂ ਤੇਰੇ ਨੈਣ ਬੜੇ ਸੁੰਦਰ ਅਤੇ ਦੰਦ ਬੜੇ ਰਸੀਲੇ ਹਨ।

੩. ਹੇ ਪ੍ਰਭੂ ਤੂੰ ਸੁੰਦਰ ਨੱਕ ਅਤੇ ਲੰਮੇ ਕੇਸਾਂ ਵਾਲਾ ਹੈ।

੪ + ੫. ਕੇਸਾਂ ਵਾਲਾ



ਆਵਾਗਵਨ ਦੇ ਚੱਕਰ ਤੋਂ ਛੁਟਕਾਰੇ ਲਈ ਬਾਬਾ ਨਾਮਦੇਵ ਜੀ ਨੇ ਸਾਨੂੰ ਸੁੰਦਰ ਕੇਸਾਧਾਰੀ ਪ੍ਰਭੂ ਦੇ ਚਰਨਾਂ ਵਿੱਚ ਬੇਨਤੀ ਕਰਨ ਲਈ ਅਗਵਾਈ ਕੀਤੀ ਹੈ—

**ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ ॥੨॥**

ਧਨਾਸਰੀ ਨਾਮਦੇਵ ਜੀ (ਪੰਨਾ ੬੯੩)

ਜਿੱਥੇ ਪ੍ਰਮਾਤਮਾ ਨੂੰ ਕੇਸਾਧਾਰੀ ਦਰਸਾ ਕੇ ਯਾਦ ਕੀਤਾ ਅਤੇ ਪੂਜਿਆ ਜਾਂਦਾ ਹੈ ਉੱਥੇ ਪ੍ਰਮਾਤਮਾ ਵੱਲੋਂ ਲੋਕਾਈ ਨੂੰ ਸਤਿ ਮਾਰਗ ਉੱਤੇ ਤੋਰਨ ਲਈ ਜਿੰਨੇ ਵੀ ਪੀਰ, ਪੈਗੰਬਰ, ਅਵਤਾਰ ਔਲੀਏ, ਰਿਸ਼ੀ-ਮੁਨੀ ਸੰਸਾਰ ਵਿੱਚ ਭੇਜੇ ਗਏ, ਉਹ ਸਾਰੇ ਦੇ ਸਾਰੇ ਕੇਸਾ-ਧਾਰੀ ਸਨ। ਮੁਸਲਮਾਨੀ ਅਕੀਦੇ ਅਨੁਸਾਰ ਸਾਰੇ ਦਾ ਸਾਰਾ ਸੰਸਾਰ ਬਾਬੇ ਆਦਮ ਦੀ ਔਲਾਦ ਹੈ। ਬਾਬੇ ਆਦਮ ਨੂੰ ਖੁਦਾ ਨੇ ਆਪਣੀ ਸੂਰਤ ਉਤੇ ਸਾਜ ਕੇ ਦੂਸਰੇ ਸਾਰੇ ਫਰਿਸ਼ਤਿਆਂ ਤੋਂ ਬਾਬੇ ਆਦਮ ਅੱਗੇ ਸਿਜਦਾ ਕਰਾਇਆ। ਆਦਮ ਦੀ ਸੂਰਤ ਬਾਰੇ ਸਭ ਦੀ ਇੱਕੋ ਰਾਇ ਹੈ, ਕਿ ਉਹ ਕੇਸਾ-ਧਾਰੀ ਸਨ, ਅੱਜ ਪਤਾ ਨਹੀਂ ਬਾਬੇ ਆਦਮ ਦੀ ਔਲਾਦ ਕਿਸ ਮਜਬੂਰੀ ਅਧੀਨ ਆਪਣੇ ਬਜੁਰਗਾਂ ਦੇ ਸਰੂਪ ਨੂੰ ਤਿਲਾਂਜਲੀ ਦੇਣ ਵਿੱਚ ਕਿਉਂ ਫਖਰ ਮਹਿਸੂਸ ਕਰਦੀ ਹੈ। ਇੱਕ ਹੋਰ ਗੱਲ ਵੀ ਯਾਦ ਰੱਖਣ ਵਾਲੀ ਹੈ ਕਿ ਬਾਬੇ ਆਦਮ ਨੇ ਤਾਂ ਖੁਦਾ ਦੇ ਹੁਕਮ ਨੂੰ ਕੇਵਲ ਇੱਕ ਵਾਰੀ ਭੰਗ ਕੀਤਾ, ਜਿਸ ਦਾ ਸਿੱਟਾ ਉਸ ਨੂੰ ਅਰਸ਼ ਤੋਂ ਫਰਸ਼ ਤੇ ਆਉਣਾ ਪਿਆ। ਪਰ ਜਿਹੜੇ ਪ੍ਰਭੂ ਦੇ ਹੁਕਮ ਦੀ ਬਾਰ ਬਾਰ ਰੋਜ ਹੀ ਉਲੰਘਣਾ ਕਰਦੇ ਹਨ, ਇਸ ਉਲੰਘਣਾ ਕਰਨ ਦਾ ਫਲ ਉਨ੍ਹਾਂ ਨੂੰ ਕੀ ਮਿਲੇਗਾ ? ਇਹ ਕਰਤਾਰ ਹੀ ਜਾਣੇ।

ਗੁਰਮਤਿ ਦੇ ਫਿਲਾਸਫਰ ਪ੍ਰੋ. ਪੂਰਨ ਸਿੰਘ ਜੀ ਨੇ ਆਪਣੀ ਰਚਨਾਂ ਵਿੱਚ ਸਪਸ਼ਟ ਜਿਹੇ ਸ਼ਬਦਾਂ ਵਿੱਚ ਅੰਕਿਤ ਕੀਤਾ ਹੈ ਕਿ ਕੇਸ ਅਤੇ ਕਕਾਰ ਕਿਉਂ ਰਖਣੇ ਹਨ ? ਕੋਈ ਦਲੀਲ ਜਾਂ ਤਰਕ-ਵਿਤਰਕ ਨਹੀਂ ਬਸ ਕੇਸ ਅਤੇ ਕਕਾਰ ਸਾਨੂੰ ਕਰਤਾਰ ਅਤੇ ਗੁਰੂ ਵੱਲੋਂ ਦਿੱਤੇ ਹੋਏ ਅਮੋਲਕ ਤੋਹਫੇ ਹਨ। ਇਨ੍ਹਾਂ ਅਮੋਲਕ ਤੋਹਫਿਆਂ ਨੂੰ ਅਸੀਂ ਬੜੇ ਪਿਆਰ ਅਤੇ ਸਤਿਕਾਰ ਨਾਲ ਸਾਂਭ ਸਾਂਭ ਰੱਖਦੇ ਹਾਂ, ਕਿਉਂ ਕਿ ਇਹ ਉਸ ਨੇ ਸਾਨੂੰ ਆਪ ਦਿੱਤੇ ਹਨ, ਜੋ ਸਾਡੇ ਸੁਹਾਗ ਦੀ ਨਿਸ਼ਾਨੀ ਹਨ। ਪਿਆਰੇ ਦੀਆਂ ਦਿੱਤੀਆਂ ਸੁਗਾਤਾਂ ਸਾਨੂੰ ਪਿਆਰੀਆਂ ਲੱਗਦੀਆਂ ਹਨ।

ਪੁਰਾਤਨ ਸਮਿਆਂ ਵਿੱਚ ਤਾਂ ਬ੍ਰਾਹਮਣ ਨੂੰ ਪ੍ਰਾਣ ਦੰਡ ਦੇ ਬਦਲੇ ਵਿੱਚ ਉਸਦਾ ਸਿਰ ਮੂੰਹ ਮੁੰਨ ਕੇ, ਪ੍ਰਾਣ ਦੰਡ ਤੋਂ ਵੀ ਵੱਧ ਸਜਾ ਦਿੱਤੀ ਜਾਂਦੀ ਸੀ—

**ਮੂਡਯੰ ਪ੍ਰਾਣਾਂਤਿ ਕੋ ਦੰਡੋ ਬ੍ਰਹਮਣਸਸ ਵਿਧੀ ਯਤੇ ॥**

ਮ : ਸਿੰ : ਧਿ : ੮ ਸਲੋਕ ੩੭੯

ਪਰ ਅੱਜ ਪ੍ਰਾਣ ਦੰਡ ਤੋਂ ਬਿਨਾਂ ਹੀ ਆਪਣੀ ਜੇਬ ਵਿੱਚੋਂ ਪੈਸੇ ਖਰਚ ਕੇ ਸਿਰ ਮੂੰਹ ਮੁਨਵਾਇਆ ਜਾਂਦਾ ਹੈ। ਕਿਸ ਮਜਬੂਰੀ ਅਧੀਨ ਇੰਨੀ ਵੱਡੀ ਸਜਾ ਦੇ ਭਾਗੀ ਬਣਿਆ ਜਾ ਰਿਹਾ ਹੈ, ਇਹ ਸਿਰ ਮੂੰਹ ਮੁਨਵਾਉਣ ਵਾਲੇ ਹੀ ਦੱਸ ਸਕਦੇ ਹਨ। ਸਤਿਗੁਰੂ ਕਲਗੀਧਰ ਜੀ ਨੇ ਤਾਂ ਪ੍ਰਭੂ ਬਖ਼ਸ਼ਿਸ਼ ਕੇਸਾਂ ਨੂੰ ਆਪਣੀ ਮੋਹਰ ਦਰਸਾ ਕੇ ਸਾਬਤ ਸੂਰਤ ਰਹਿਣ ਦੀ ਤਾਕੀਦ ਕੀਤੀ ਹੈ—

**ੴ ਸਤਿਗੁਰੂ ਜੀ ਸਹਾਇ॥**

ਸਰਬਤ ਸੰਗਤ ਕਾਬਲ ਗੁਰੂ ਰਖੇਗਾ, ਤੁਸਾਂ ਉੱਤੇ ਅਸਾਡੀ ਬਹੁਤ ਖੁਸ਼ੀ ਹੈ। ਤੁਸਾਂ ਖੰਡੇ ਦਾ ਅੰਮ੍ਰਿਤ ਪੰਜਾਂ ਤੋਂ ਲੈਣਾ। ਕੇਸ ਰੱਖਣੇ, ਇਹ ਸਾਡੀ ਮੋਹਰ ਹੈ। ਕਛ ਕ੍ਰਿਪਾਨ ਦਾ ਵਿਸਾਹ ਨਹੀਂ ਕਰਨਾ, ਸਰਬ ਲੋਹ ਦਾ ਕੜਾ ਹਥ ਰੱਖਣਾ, ਦੋਨੋਂ ਵਕਤ ਕੇਸਾਂ ਦੀ ਪਾਲਣਾ ਕਰਨੀ, ਸਰਬਤ ਸੰਗਤ ਅਭਾਖਿਆ ਦਾ ਕੁੱਠਾ ਖਾਵੇ ਨਾਹੀ, ਤਮਾਕੂ ਨ ਵਰਤਨਾ, ਭਾਦਨੀ[1] ਤਥਾ ਕੰਨਿਆ ਮਾਰਨ ਵਾਲੇ ਸੇ ਮਿਲਾਪ ਨਾ ਰਖੇ, .........ਗੁਰਬਾਣੀ ਪੜ੍ਹਨੀ, ਵਾਹਿਗੁਰੂ, ਵਾਹਿਗੁਰੂ ਜਪਨਾ, ਗੁਰੂ ਕੀ ਰਹਿਤ ਰਖਣੀ॥ (ਹੁਕਮਨਾਮਾ ਕਾਬਲ ਦੀ ਸੰਗਤ ਪ੍ਰਥਾਇ)

ਭਾਈ ਮਰਦਾਨਾ ਜੀ ਨੂੰ ਜਦੋਂ ਉਹਨਾਂ ਦੇ ਸਪੁੱਤਰ ਨੂਰ ਨੇ ਪੁਛਿਆ ਕਿ ਅੱਬਾ ਜਾਨ! "ਤੁਸੀਂ ਸਾਰੀ ਉਮਰ ਵਲੀ ਅੱਲਾ ਬਾਬਾ ਨਾਨਕ ਜੀ ਦੀ ਹਜੂਰੀ ਵਿੱਚ ਰਹੇ ਹੋ ਇਸ ਲਈ ਮੈਨੂੰ ਵੀ ਕੋਈ ਸਿੱਖ ਮੱਤ ਦਿਉ।" ਤਾਂ ਭਾਈ ਮਰਦਾਨੇ ਨੇ ਕਿਹਾ, "ਤਿੰਨ ਬਾਤਾਂ ਤੂੰ ਕਰ। ਇੱਕ ਸਿਰ ਉੱਤੇ ਕੇਸ ਰੱਖਣੇ, ਦੂਜਾ ਪਿਛਲੀ ਰਾਤੀਂ ਸਤਿਨਾਮ ਦਾ ਜਾਪ ਕਰਨਾ, ਤੀਸਰਾ ਇਹ ਕਿ ਆਂਦੀ ਜਾਂਦੀ ਸਾਧ ਸੰਗਤ ਦੀ ਸੇਵਾ ਟਹਿਲ ਕਰਨੀ। ਤਿੰਨੇ ਬਚਨ ਨੂਰ ਨੇ ਮੰਨ ਕੇ ਪਿਤਾ ਅਤੇ ਪ੍ਰਮਾਤਮਾ ਦੀ ਖੁਸ਼ੀ ਪ੍ਰਾਪਤ ਕੀਤੀ।

ਵੀਹਵੀਂ ਸਦੀ ਦਾ ਮਹਾਨ ਵਿਦਵਾਨ ਅਤੇ ਲੋਕ-ਪ੍ਰਿਯ ਲਿਖਾਰੀ ਜਿਸ ਨੇ ਸਾਰੀ ਮਨੁੱਖਤਾ ਦਾ ਇਤਿਹਾਸ ਵੀਹ ਜਿਲਦਾਂ ਵਿੱਚ ਲਿਖਿਆ, ਉਸ ਮਿਸਟਰ ਤਿਆਨਬੀ ਨੂੰ ਇੱਕ ਅਮਰੀਕਨ ਇਸਤ੍ਰੀ ਨੇ ਇੱਕ ਵਾਰੀ ਪੁਛਿਆ ਕਿ ਤੁਸੀਂ ਸੰਸਾਰ ਦੇ ਸਾਰੇ ਲੋਕਾਂ ਪ੍ਰਥਾਇ ਖੋਜ ਕੀਤੀ ਅਤੇ ਇੱਕ ਇੱਕ ਫਿਰਕੇ ਅਤੇ ਵੱਖ ਵੱਖ ਜਾਤਾਂ ਦੇ ਬੰਦਿਆਂ ਨੂੰ ਤੁਸੀਂ ਮਿਲੇ ਹੋ। ਤੁਸੀਂ ਉਹਨਾਂ ਦੀਆਂ ਵੱਖ-ਵੱਖ ਰੀਤਾਂ ਰਿਵਾਜਾਂ ਅਤੇ ਧਾਰਮਿਕ ਫਲਸਫੇ ਨੂੰ ਵੀ ਜਾਣਿਆ, ਸਮਝਿਆ ਅਤੇ ਉਹਨਾਂ ਪ੍ਰਥਾਇ ਲਿਖਿਆ ਹੈ। ਕੀ ਤੁਸੀਂ ਦੱਸ ਸਕਦੇ ਹੋ ਕਿ ਸੰਸਾਰ ਵਿੱਚ ਸਭ ਤੋਂ ਸੁਹਣਾ ਮਨੁੱਖ ਕੌਣ ਹੈ ?

੧ ਸਿਰ ਮੂੰਹ ਮੁਨਵਾਉਣ ਵਾਲਾ



ਮਿਸਟਰ ਤਿਆਨਬੀ ਨੇ ਇੱਕ ਦਮ ਉੱਤਰ ਦਿੱਤਾ, ਖੁਲ੍ਹੀ ਦਾੜ੍ਹੀ ਵਾਲਾ ਪੂਰਨ ਗੁਰਸਿੱਖ। ਸਵਾਲ ਕਰਤਾ ਔਰਤ ਮਿਸਟਰ ਤਿਆਨਬੀ ਦਾ ਉੱਤਰ ਸੁਣ ਕੇ ਹੈਰਾਨ ਹੋਈ ਅਤੇ ਨਾਲ ਹੀ ਇੱਕ ਹੋਰ ਸਵਾਲ ਪੁੱਛ ਲਿਆ, ਕਿ ਇਹ ਵੀ ਦੱਸ ਦਿਉ ਕਿ ਦੁਨੀਆਂ ਵਿੱਚ ਸਭ ਤੋਂ ਬਦਸੂਰਤ ਇਨਸਾਨ ਕਿਹੜਾ ਹੈ ? ਮਿਸਟਰ ਤਿਆਨਬੀ ਨੇ ਉਸ ਔਰਤ ਦੇ ਸਵਾਲ ਦੇ ਉੱਤਰ ਵਿੱਚ ਕਿਹਾ ਕਿ ਉਹ ਸਿੱਖ ਬਦ-ਸੂਰਤ ਹੈ ਜਿਸ ਨੇ ਆਪਣੇ ਕੇਸ ਦਾੜ੍ਹੀ ਮੁੰਨਵਾ ਦਿੱਤੀ ਹੈ।

ਇਸ ਰੱਬੀ ਸੁੰਦਰਤਾ ਅਤੇ ਬਖ਼ਸ਼ਿਸ਼ ਦੀ ਖਾਤਰ ਹੀ ਸਤਿਗੁਰਾਂ ਅਤੇ ਗੁਰੂ ਕੇ ਸਿੱਖਾਂ ਨੇ ਆਪਣੇ ਤਨ ਉੱਤੇ ਅਸਹਿ ਅਤੇ ਅਕਹਿ ਕਸ਼ਟ ਝੱਲ ਲਏ ਪਰ ਸਾਬਤ ਸੂਰਤ ਨੂੰ ਤਲਾਂਜਲੀ ਨਹੀਂ ਦਿੱਤੀ। ਪੰਜ ਅਤੇ ਸੱਤ ਸਾਲ ਦੇ ਬਾਬਾ ਜੋਰਾਵਰ ਸਿੰਘ, ਤੇ ਬਾਬਾ ਫਤਹਿ ਸਿੰਘ ਜੀ ਨੇ ਜਿਉਂਦੇ ਨੀਹਾਂ ਵਿੱਚ ਚੁਣਵਾਏ ਜਾਣ ਦੀ ਸਜਾ ਨੂੰ ਖਿੜੇ ਮੱਥੇ ਪ੍ਰਵਾਨ ਕਰਕੇ ਸਿੱਖੀ ਕੇਸਾਂ ਸੁਵਾਸਾਂ ਨਾਲ ਨਿਭਾਹ ਦਿੱਤੀ। ਇਸੇ ਸਾਬਤ ਸੂਰਤ ਦੀ ਖਾਤਰ ਭਾਈ ਤਾਰੂ ਸਿੰਘ ਜੀ ਨੇ ਖੋਪਰੀ ਲੁਹਾ ਲਈ, ਭਾਈ ਮਨੀ ਸਿੰਘ ਜੀ ਨੇ ਬੰਦ ਬੰਦ ਕਟਵਾ ਲਿਆ, ਭਾਈ ਮਤੀ ਦਾਸ ਜੀ ਨੇ ਤਨ ਨੂੰ ਦੋਫਾੜ ਕਰਵਾ ਲਿਆ, ਭਾਈ ਦਿਆਲ ਦਾਸ ਜੀ ਨੂੰ ਦੇਗ ਵਿੱਚ ਉਬਾਲ ਦਿੱਤਾ, ਭਾਈ ਸ਼ਬੇਗ ਸਿੰਘ, ਭਾਈ ਸ਼ਹਿਬਾਜ ਸਿੰਘ ਜੀ ਨੇ ਚਰਖੜ੍ਹੀਆਂ ਉੱਤੇ ਚੜ੍ਹਨਾ ਪ੍ਰਵਾਨ ਕਰ ਲਿਆ ਪਰ ਸਾਬਤ ਸੂਰਤ ਵਿੱਚ ਭੰਗ ਨਹੀਂ ਪੈਣ ਦਿੱਤਾ। ਇਸ ਸਾਬਤ ਸੂਰਤ ਦੀ ਖਾਤਰ ਹੀ ਬੀਬੀਆਂ ਨੇ ਮੀਰ ਮਨੂੰ ਦੀ ਜੇਲ੍ਹ ਅੰਦਰ ਸਵਾ ਸਵਾ ਮਣ ਅਨਾਜ ਚੱਕੀਆਂ ਵਿੱਚ ਪੀਸਿਆ, ਬੱਚਿਆਂ ਦੇ ਟੋਟੇ ਕਰਵਾ ਲਏ, ਪਰ ਧਰਮ ਨਹੀਂ ਹਾਰਿਆ।

ਇਸੇ ਸਾਬਤ ਸੂਰਤ ਦੀ ਖਾਤਰ ਸਾਡੇ ਬਜੁਰਗਾਂ ਨੇ ਘਰਾਂ ਦੇ ਸੁਖ ਆਰਾਮ ਤਿਆਗ ਕੇ, ਜੰਗਲਾਂ ਵਿੱਚ ਭੁਖਣ ਭਾਣੇ ਰਹਿ ਕੇ ਦਿਨ ਕਟੀ ਕਰਨੀ ਤਾਂ ਪ੍ਰਵਾਨ ਕਰ ਲਈ ਪਰ "ਸਾਬਤ ਸੂਰਤ ਰੱਬ ਦੀ ਭੰਨੇ ਬੇਈਮਾਨ" ਦੇ ਭਾਗੀ ਨਹੀਂ ਬਣੇ। ਸਗੋਂ ਪ੍ਰਭੂ ਬਖ਼ਸ਼ਿਸ਼ ਕੇਸਾਂ ਦਾ ਅੰਤਲੇ ਸੁਵਾਸਾਂ ਤੱਕ ਸਾਥ ਨਿਭਾਇਆ। ਐਸੇ ਸਿਦਕਵਾਨਾਂ ਵਲ ਹੀ ਇਸ਼ਾਰਾ ਕਰਕੇ ਸਤਿਗੁਰੂ ਜੀ ਨੇ ਬਚਨ ਕੀਤਾ ਸੀ ਕਿ—

**ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ॥**

**ਚਾਰ ਮੂਏ ਤੋ ਕਿਆ ਹੂਆ ਜੀਵਤ ਲਾਖ ਹਜ਼ਾਰ॥**

ਸਤਿਗੁਰਾਂ ਨੇ ਆਪਣੇ ਬਿੰਦੀ ਲੱਖਤੇ ਜਿਗਰ ਪੁਤਰ ਸਾਡੇ ਉਪਰੋਂ ਵਾਰ ਕੇ ਸਾਨੂੰ ਆਪਣੇ ਨਾਦੀ ਪੁਤਰ ਬਣਾਇਆ ਸੀ। ਅੱਜ ਅਸੀਂ ਬਾਬੇ ਫਰੀਦ ਜੀ ਦੇ ਕਥਨ ਅਨੁਸਾਰ—

**ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ॥੬॥**

ਸਲੋਕ ਫਰੀਦ (ਪੰਨਾ ੧੩੭੮)

ਦੀ ਕਾਰ ਕਰਨੀ ਹੈ। ਕੀ ਅਸੀਂ ਅੱਜ ਗੁਰੂ ਕੇ ਪੁਤਰ ਪੁਤਰੀਆਂ ਬਣ ਗਏ ਹਾਂ ? ਕੀ ਸਾਡਾ ਚਿਹਰਾ ਮੋਹਰਾ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਬਾਬਾ ਜੋਰਾਵਰ ਸਿੰਘ, ਬਾਬਾ ਫਤਹਿ ਸਿੰਘ ਅਤੇ ਕਲਗੀਧਰ ਜੀ ਨਾਲ ਮਿਲਦਾ ਹੈ ? ਜਿਹਨਾਂ ਦਾ ਸਰੂਪ ਗੁਰੂ ਨਾਲ ਮਿਲਦਾ ਹੈ, ਜੋ ਗੁਰੂ ਦੇ ਆਦਰਸ਼ਾਂ-ਅਸੂਲਾਂ ਦੇ ਧਾਰਨੀ ਹਨ ਉਹਨਾਂ ਨੂੰ ਸਿਰ ਨਿਵਦਾ ਹੈ। ਜੋ ਗੁਰੂ ਬਖਸੇ ਅਸੂਲਾਂ ਅਤੇ ਪ੍ਰਭੂ ਸਰੂਪ ਨੂੰ ਤਿਲਾਂਜਲੀ ਦੇ ਰਹੇ ਹਨ ਉਹਨਾਂ ਨੂੰ ਆਪਣੇ ਹਿਰਦੇ ਵਿੱਚ ਝਾਤੀ ਮਾਰ ਕੇ ਆਪਾ ਪੜਚੋਲਨ ਦੀ ਲੋੜ ਹੈ ਕਿ ਜਿਸ ਰਸਤੇ ਨੂੰ ਅਸੀਂ ਅਪਣਾ ਲਿਆ ਹੈ ਕੀ ਇਹ ਸਾਡੇ ਲਈ ਲਾਭਕਾਰੀ ਹੈ ਜਾਂ ਨੁਕਸਾਨ-ਦੇਹ ਹੈ ?

ਆਪਾਂ ਆਪਣਾ ਭਲਾ ਬੁਰਾ ਸੋਚਣਾ ਹੈ, ਦੇਖਾ ਦੇਖੀ ਭੇਡ ਚਾਲ ਦੇ ਧਾਰਨੀ ਨਹੀਂ ਬਣਨਾ। ਅਸੀਂ ਗੁਰੂ ਚਾਲੀ ਦੇ ਧਾਰਨੀ ਬਣਨਾ ਹੈ, ਸਤਿਗੁਰੂ ਸਾਨੂੰ ਅਵਾਜਾਂ ਮਾਰ ਮਾਰ ਕੇ ਸਾਵਧਾਨ ਕਰ ਰਹੇ ਹਨ ਕਿ—

**ਗੁਰਸਿਖ ਮੀਤ ਚਲਹੁ ਗੁਰ ਚਾਲੀ ॥**

**ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ ॥੧॥ ਰਹਾਉ ॥**

ਧਨਾਸਰੀ ਮ : ੪ (ਪੰਨਾ ੬੬੭)

ਦੇ ਧਾਰਨੀ ਬਣੋ। ਐਵੇਂ ਦੁਨੀਆਂ ਮਗਰ ਲਗ ਕੇ ਆਪਣਾ ਦੀਨ ਦੁਨੀ ਦਾ ਵਿਗਾੜ ਨਾ ਕਰੋ। ਬਾਬਾ ਕਬੀਰ ਜੀ ਦੇ ਕਥਨ ਅਨੁਸਾਰ ਆਪਣੇ ਪੈਰਾਂ ਉੱਪਰ ਆਪ ਕੁਹਾੜਾ ਮਾਰ ਕੇ ਮੂਰਖ ਤੇ ਗਾਫਲ ਨਾ ਬਣੋ। ਬਾਬਾ ਜੀ ਦਾ ਫੁਰਮਾਨ ਸੁਣੋ ਤੇ ਹਿਰਦੇ ਵਿੱਚ ਵਸਾਉ—

**ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ ॥**

**ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ ॥੧੩॥**

ਸਲੋਕ ਕਬੀਰ ਜੀ (ਪੰਨਾ : ੧੩੬੫)

ਗਾਫਲ ਤੇ ਮੂਰਖ ਨੂੰ ਲੋਕ ਹਮੇਸ਼ਾ ਨਫਰਤ ਨਾਲ ਹੀ ਵੇਖਦੇ ਹਨ, ਕੋਈ ਵੀ ਉਸ ਨੂੰ ਚੰਗਾ ਨਹੀਂ ਕਹਿੰਦਾ। ਸਿਆਣਾ ਉਹ ਹੈ ਜੋ ਗੁਰੂ ਪੀਰਾਂ ਅਤੇ ਸਿਆਣਿਆ ਦੀ ਸਿਖਿਆ ਦਾ ਧਾਰਨੀ ਬਣਦਾ ਹੈ। ਕੈਸੀ ਸਾਬਤ ਸੂਰਤ ਦੀ ਬਰਕਤ ਹੈ। ਜਿਸ ਮਨੁੱਖ ਦੇ ਸਿੱਰ ਉੱਤੇ ਕੇਸ ਅਤੇ ਦਸਤਾਰ ਸ਼ਸ਼ੋਭਤ ਹੋਵੇ, ਮੂੰਹ ਉੱਤੇ ਸੁੰਦਰ ਦਾੜ੍ਹਾ ਹੋਵੇ, ਐਸੇ



ਸਾਬਤ ਸੂਰਤ ਮਨੁੱਖ ਨੂੰ ਹਰ ਕੋਈ ਸਰਦਾਰ ਜੀ ਕਹਿ ਕੇ ਸੰਬੋਧਨ ਕਰਦਾ ਹੈ। ਭਾਵੇਂ ਉਹ ਕਿਸੇ ਜਾਤ ਕਿਸੇ ਕੌਮ ਨਾਲ ਸੰਬੰਧ ਰੱਖਦਾ ਹੋਵੇ। ਕੇਸ ਦਾੜ੍ਹੀ ਦਸਤਾਰ ਦੀ ਬਦੌਲਤ ਸੰਸਾਰ ਦਾ ਹਰ ਮਨੁੱਖ ਉਸ ਨੂੰ "ਸਰਦਾਰ ਜੀ" ਕਹਿ ਕੇ ਸਤਿਕਾਰ ਨਾਲ ਬੁਲਾਉਂਦਾ ਹੈ। ਦੂਸਰੇ ਪਾਸੇ ਸਾਬਤ ਸੂਰਤ ਤੋਂ ਵਿਹੂਣਾ ਮਨੁੱਖ ਭਾਵੇਂ ਕਿੰਨਾ ਵੀ ਅਮੀਰ ਅਤੇ ਉੱਚ ਜਾਤੀਆ ਕਿਉਂ ਨਾ ਹੋਵੇ, ਉਸ ਨੂੰ ਬਾਬੂ ਜੀ, ਭਈਆ ਜੀ, ਜਾਂ ਚਉਧਰੀ ਹੀ ਕਿਹਾ ਜਾਵੇਗਾ। ਉਹ ਕਦੇ ਵੀ 'ਸਰਦਾਰ' ਨਹੀਂ ਕਹਿਲਾ ਸਕਦਾ।

ਸਰਦਾਰ ਕੇਵਲ ਗੁਰੂ ਦਾ ਸਾਬਤ ਸੂਰਤ ਸਿੱਖ ਹੀ ਕਹਾ ਸਕਦਾ ਹੈ। ਕਿਉਂਕਿ ਸਤਿਗੁਰਾਂ ਨੇ, ਜਾਤ ਅਭਿਮਾਨੀਆਂ ਅਤੇ ਰਜਵਾੜਿਆਂ ਨੂੰ ਤਿਆਗ ਕੇ ਸਾਨੂੰ ਨਿਮਾਣਿਆਂ, ਨਿਤਾਣਿਆ ਅਤੇ ਗਰੀਬਾਂ ਨੂੰ ਆਪਣੇ ਪੁੱਤਰ ਬਣਾ ਕੇ ਸਰਦਾਰੀਆਂ ਪ੍ਰਦਾਨ ਕੀਤੀਆਂ ਅਤੇ ਬਚਨ ਕੀਤੇ ਸਨ—

**ਜਿਨ ਕੀ ਜਾਤ ਗੋਤ ਕੁਲ ਨਾਹੀ ॥**

**ਸਿਰਦਾਰੀ ਨਹ ਭਈ ਕਿਦਾਂਈ ॥**

**ਇਨਹੀ ਕੋ ਸਿਰਦਾਰ ਬਨਾਊ ॥**

**ਤਬੈ ਗੋਬਿੰਦ ਸਿੰਘ ਨਾਮ ਕਹਾਊ ॥**

ਸਤਿਗੁਰਾਂ ਨੇ ਤਾਂ ਬਖ਼ਸ਼ਿਸ਼ਾਂ ਦੇ ਭੰਡਾਰ ਖੋਲ੍ਹ ਕੇ ਖੁਲ੍ਹੇ ਗੱਫੇ ਸਰਦਾਰੀਆਂ ਦੇ ਬਖ਼ਸ਼ਿਸ਼ ਕੀਤੇ ਹਨ ਪਰ ਆਪਾਂ ਆਪਣੀ ਝੋਲੀ ਹੀ ਸੰਕੋਚ ਲਈ ਹੈ ਅਤੇ ਸਰਦਾਰੀਆਂ ਲੈਣ ਨੂੰ ਤਿਆਰ ਨਹੀਂ ਹਾਂ। ਇਸ ਤੋਂ ਵੱਡੀ ਬਦਕਿਸਮਤੀ ਸਾਡੀ ਕੀ ਹੋ ਸਕਦੀ ਹੈ ?

ਪੁਰਾਤਨ ਗੁਰਸਿੱਖ ਤਾਂ ਇਨ੍ਹਾਂ ਰੋਮਾਂ ਤੋਂ ਰਸਨਾ ਦਾ ਕੰਮ ਲੈ ਕੇ :—

**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥**

ਰਾਮਕਲੀ ਮ : ੧ (ਪੰਨਾ ੯੪੧)

ਦੀ ਕਾਰ ਕਰਕੇ ਆਪਣੇ ਮਾਲਕ ਪ੍ਰਭੂ ਨਾਲ ਇੱਕ ਸੁਰ ਹੁੰਦੇ ਸਨ। ਪਰ ਅੱਜ ਅਸੀਂ ਇਹਨਾਂ ਰਸਨਾਂ ਰੂਪੀ ਰੋਮਾਂ ਨੂੰ ਨਸ਼ਟ ਕਰਨ ਦਾ ਤਹੱਈਆ ਕਰ ਲਿਆ ਜਾਪਦਾ ਹੈ ਜੋ ਕਿ ਆਤਮਿਕ ਤੌਰ ਤੇ ਬਹੁਤ ਹੀ ਘਾਟੇ-ਵੰਦਾ ਅਤੇ ਹਾਨੀਕਾਰਕ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ ਦੀਆਂ ਪੰਜ ਨਿਸ਼ਾਨੀਆਂ ਦਰਸਾ ਕੇ ਹੁਕਮ ਕੀਤਾ ਹੈ ਕਿ ਕੇਸਾਂ ਤੋਂ ਬਿਨਾਂ ਚਾਰ ਨਿਸ਼ਾਨੀਆਂ ਬੇ-ਮਹਿਨਾ ਹਨ। ਕੇਸਾਂ ਦੇ ਨਾਲ ਹੀ ਬਾਕੀ ਨਿਸ਼ਾਨੀਆਂ ਸੋਭਾ ਪਾਉਂਦੀਆਂ ਹਨ। ਆਪ ਜੀ ਦਾ ਫੁਰਮਾਨ ਹੈ :—

**ਨਿਸ਼ਾਨੇ ਸਿੱਖੀ ਈ ਪੰਜ ਹਰਫਿ ਕਾਫ ॥**

**ਹਰਗਿਜ ਨ ਬਾਸ਼ਦ ਈ ਪੰਜ ਮੁਆਫ ॥**

**ਕੜਾ ਕਾਰਦੋ ਕਛ ਕੰਘਾ ਬਿਦਾਂ ॥**

**ਬਿਨਾ ਕੇਸ ਹੇਚ ਅਸਤੁ ਜੁਮਲਾ ਨਿਸ਼ਾ ॥**

ਕਲਗੀਧਰ ਜੀ ਦੇ ਇਤਿਹਾਸਕ ਹੁਕਮ ਜਿਨ੍ਹਾਂ ਨੂੰ ਕਵੀ ਸੈਨਾਪਤਿ ਜੀ ਨੇ ਆਪਣੀ ਕਲਮ ਦੁਆਰਾ ਅੰਕਤ ਕੀਤਾ ਹੈ ਕਿ ਗੁਰੂ ਕਾ ਸਿਖ ਕਦੇ ਵੀ ਦਾੜ੍ਹੀ ਅਤੇ ਕੇਸ ਨ ਮੁੰਨਾਵੇ। ਤੰਬਾਕੂ ਆਦਿ ਨਸ਼ਿਆਂ ਦਾ ਪੂਰਾ ਤਿਆਗੀ ਬਣੇ ਇਹ ਹੀ ਸਫਲ ਜੀਵਨ ਜਿਊਣ ਲਈ ਭਲਾ ਰਸਤਾ ਹੈ—

**ਸੀਸ ਨ ਮੁੰਡਾਵੇ ਮੀਤ ਹੁੱਕਾ ਤਜ ਭਲੀ ਰੀਤ ॥**

**ਮਨ ਮੈ ਕਰਿ ਪ੍ਰੇਮ ਪ੍ਰੀਤਿ ਸੰਗਤਿ ਮੈਂ ਜੀਈਐ ॥੧ ॥੧੯੬ ॥**

ਸ੍ਰੀ ਗੁਰ ਸੋਭਾ (ਅਧਿਆਇ ੬)

**ਹੁਕਾ ਨਹੀਂ ਪੀਵੇ ਸੀਸ ਦਾੜੀ ਨ ਮੁੰਡਾਵੈ**

**ਸੋ ਤੋ ਵਾਹਿਗੁਰੂ ਵਾਹਿਗੁਰੂ ਗੁਰੂ ਜੀ ਕਾ ਖਾਲਸਾ ॥੩੦ ॥੧੪੬ ॥**

ਸ੍ਰੀ ਗੁਰ ਸੋਭਾ ਗ੍ਰੰਥ (ਅਧਿਆਇ ੫)

**ਪੁੰਨ ਸੰਗ ਸਾਰੇ ਪ੍ਰਭੂ ਜੀ ਸੁਨਾਈ ॥**

**ਬਿਨਾ ਤੇਗ ਤੀਰੰ ਰਹੋ ਨਾਹ ਭਾਈ ॥**

**ਬਿਨਾ ਸ਼ਸ਼ਤ੍ਰ ਕੇਸੰ ਨਰੰ ਭੇਡ ਜਾਨੋ ॥**

**ਗਹੇ ਕਾਨ ਤਾ ਕੌ ਕਿਤੈ ਲੈ ਸਿਧਾਨੋ ॥੯੮ ॥**

**ਇਹੈ ਮੋਰ ਆਗਿਆ ਸੁਨੋ ਲੈ ਪਿਆਰੇ ॥**

**ਬਿਨਾ ਤੇਗ ਕੇਸੰ ਦਿਵੋਂ ਨ ਦੀਦਾਰੇ ॥**

**ਇਹੈ ਮੋਰ ਬੈਨਾ ਮੰਨੇਗਾ ਸੁ ਜੋਈ ॥**

**ਤਿਸੈ ਇਛ ਪੂਰੰ ਸਭੈ ਜਾਨ ਹੋਈ ॥੯੯ ॥**

ਗੁਰ ਬਿਲਾਸ ਪਾ :੧੦ (ਅਧਿਆਇ ੨੩)

ਸਤਿਗੁਰਾਂ ਨੇ ਕੇਸਾਂ ਨੂੰ ਅਤੇ ਸ਼ਸਤਰਾਂ ਨੂੰ ਬਹੁਤ ਮਹਾਨਤਾ ਦਿੱਤੀ ਹੈ ਕਿਉਂਕਿ ਕੇਸ ਰੱਬੀ ਸ਼ਕਤੀ ਦਾ ਪ੍ਰਤੀਕ ਹਨ। ਜੋ ਕੇਸਾਂ ਦੀ ਅਗੰਮੀ ਸ਼ਕਤੀ ਤੋਂ ਜਾਣੂ ਹੋ



ਜਾਂਦਾ ਹੈ, ਉਹ ਕਦੇ ਵੀ ਕੇਸਾਂ ਦਾ ਬੁਰਾ ਨਹੀਂ ਲੋਚਦਾ। ਪੁਰਾਤਨ ਇਤਿਹਾਸਕ ਕਾਜਓਨ-ਕਿਤਾਬ ਵਿੱਚ ਸੈਮਸਨ ਦੀ ਗਾਥਾ ਲਿਖੀ ਹੈ ਕਿ ਜਰਹ ਨਿਵਾਸੀ ਮਨੂਹਾ ਨਾਮ ਦੇ ਪੁਰਸ਼ ਦੇ ਘਰ ਇੱਕ ਲੜਕਾ ਪੈਦਾ ਹੋਇਆ ਜਿਸ ਦਾ ਨਾਮ ਸੈਮਸਨ ਰਖਿਆ ਗਿਆ। ਸੈਮਸਨ ਬਹੁਤ ਬਹਾਦਰ ਅਤੇ ਸ਼ਕਤੀ ਵਾਲਾ ਸੀ, ਇਥੋਂ ਤੱਕ ਕਿ ਇਸ ਨੇ ਕਈ ਸ਼ੇਰਾਂ ਦੇ ਮੂੰਹ (ਜਬਾੜੇ) ਆਪਣੇ ਹੱਥਾਂ ਨਾਲ ਪਾੜ ਸੁਟੇ। 1000 ਤੋਂ ਵੱਧ ਦੁਸ਼ਮਣ ਜੋ ਸੈਮਸਨ ਉਤੇ ਚੜ੍ਹ ਕੇ ਆਏ ਸਨ ਸੈਮਸਨ ਨੇ ਇੱਕ ਖੋਤੇ ਦੀ ਹੱਡੀ ਨਾਲ ਹੀ ਸਾਰਿਆਂ ਨੂੰ ਮਾਰ ਭਜਾਇਆ ਸੀ। ਸੈਮਸਨ ਨੇ ਫਲਸਤੀਨੀਆਂ ਨੂੰ ਬੁਰੀ ਤਰ੍ਹਾਂ ਮਾਰਿਆ। ਫਲਸਤੀਨੀ, ਸੈਮਸਨ ਪਾਸੋਂ ਬਹੁਤ ਤੰਗ ਸਨ। ਸੈਮਸਨ ਦਾ ਇੱਕ ਇਸਤ੍ਰੀ ਨਾਲ ਬਹੁਤ ਪ੍ਰੇਮ ਹੋ ਗਿਆ ਜਿਸ ਦਾ ਨਾਮ ਡਲੇਲਾ ਸੀ। ਫਲਸਤੀਨੀਆ ਨੇ ਡਲੇਲਾ ਨੂੰ ਕਾਫੀ ਲਾਲਚ ਦਿੱਤਾ ਕਿ ਉਹ ਸੈਮਸਨ ਨੂੰ ਆਪਣੇ ਪਿਆਰ ਅਧੀਨ ਕਰਕੇ ਉਸ ਪਾਸੋਂ ਆਪਣੇ ਬਹਾਦਰ ਅਤੇ ਸ਼ਕਤੀਸ਼ਾਲੀ ਹੋਣ ਦਾ ਕਾਰਣ ਪੁਛੇ। ਡਲੇਲਾ ਨੇ ਸੈਮਸਨ ਨੂੰ ਆਪਣੇ ਪਿਆਰ ਅਧੀਨ ਕਰਕੇ ਉਸ ਪਾਸੋਂ ਉਸ ਦੀ ਬਹਾਦਰੀ ਦਾ ਰਾਜ ਪੁਛਿਆ। ਡਲੇਲਾ ਦੀ ਪੁਛ ਦੇ ਉੱਤਰ ਵਿੱਚ ਸੈਮਸਨ ਨੇ ਦਸਿਆ ਕਿ ਮੇਰੇ ਸਿਰ ਉਤੇ ਕਦੀ ਵੀ ਉਸਤਰਾ ਨਹੀਂ ਫਿਰਿਆ ਇਸ ਕਰਕੇ ਮੈਂ ਆਪਣੀ ਮਾਂ ਦੇ ਪੇਟ ਵਿੱਚੋ ਹੀ ਖੁਦਾ ਦਾ ਨਜੀਰ ਹਾਂ। ਇਹ ਸਾਰੀ ਸ਼ਕਤੀ ਮੇਰੇ ਵਿੱਚ ਉਨਾਂ ਚਿਰ ਰਹੇਗੀ, ਜਿੰਨਾ ਚਿਰ ਮੇਰੇ ਰੋਮ ਸਾਬਤ ਰਹਿਣਗੇ। ਜਦੋਂ ਕਿਸੇ ਕਾਰਣ ਮੇਰਾ ਸਿਰ ਮੁੰਨਿਆ ਗਿਆ, ਉਸੇ ਸਮੇਂ ਮੇਰੇ ਅੰਦਰੋ ਗੈਬੀ ਸ਼ਕਤੀ ਚਲੀ ਜਾਵੇਗੀ ਅਤੇ ਮੈਂ ਸ਼ਕਤੀਹੀਨ ਹੋ ਜਾਵਾਂਗਾ। ਇਹ ਸਾਰਾ ਭੇਦ ਡਲੇਲਾ ਨੇ ਸੈਮਸਨ ਦੇ ਦੁਸ਼ਮਣਾਂ ਨੂੰ ਦੱਸ ਦਿੱਤਾ। ਦੁਸ਼ਮਣਾ ਨੇ, ਉਸ ਇਸਤ੍ਰੀ ਡਲੇਲਾ ਪਾਸੋਂ ਧੋਖੇ ਨਾਲ ਉਸਦੇ ਕੇਸ ਕੱਟਣ ਲਈ ਸਾਜਿਸ਼ ਰਚੀ। ਉਸ ਇਸਤ੍ਰੀ ਨੇ ਸੈਮਸਨ ਨੂੰ ਆਪਣੇ ਪੱਟਾਂ ਉੱਤੇ ਸਵਾ ਰਖਿਆ, ਅਤੇ ਆਦਮੀ ਬੁਲਵਾ ਕੇ ਸੈਮਸਨ ਦਾ ਸਿਰ ਮੁੰਨਵਾ ਦਿੱਤਾ, ਕੇਸ ਕੱਟੇ ਜਾਣ ਕਰਕੇ ਸੈਮਸਨ ਸ਼ਕਤੀਹੀਣ ਹੋ ਗਿਆ ਅਤੇ ਉਸਦਾ ਗੈਬੀ ਬਲ ਜਾਂਦਾ ਰਿਹਾ। ਉਧਰੋਂ ਸੈਮਸਨ ਦੇ ਦੁਸ਼ਮਣ ਚੜ੍ਹਾਈ ਕਰ ਕੇ ਆ ਗਏ। ਡਲੇਲਾ ਬੋਲੀ ਐ ਸੈਮਸਨ! ਫਲਸਤੀਨੀ ਤੇਰੇ ਉੱਪਰ ਚੜ੍ਹ ਆਏ ਹਨ। ਉਹ ਜਾਗਿਆ ਅਤੇ ਪਹਿਲਾਂ ਵਾਂਗ ਹੀ ਬਾਹਰ ਜਾਣ ਲੱਗਾ। ਉਹ ਨਹੀਂ ਸੀ ਜਾਣਦਾ ਕਿ ਖੁਦਾਵੰਦ ਉਸ ਪਾਸੋਂ ਚਲਾ ਗਿਆ ਹੈ ਤੇ ਉਹ ਸ਼ਕਤੀਹੀਣ ਹੋ ਚੁੱਕਾ ਹੈ। ਫਲਸਤੀਨੀਆ ਨੇ ਉਸ ਨੂੰ ਫੜ ਲਿਆ। ਉਸ ਦੀਆਂ ਅੱਖਾਂ ਕੱਢ ਦਿੱਤੀਆਂ ਤੇ ਅਜਾ ਵਿੱਚ ਲੈ ਆਏ। ਪਿੱਤਲ ਦੀਆਂ ਜੰਜੀਰਾਂ ਨਾਲ ਬੰਨ੍ਹ ਕੇ ਉਸ ਨੂੰ ਜੇਲ੍ਹਖਾਨੇ ਵਿੱਚ ਸੁੱਟ ਦਿੱਤਾ ਜਿੱਥੇ ਉਹ ਸਾਰੀ ਉਮਰ ਚੱਕੀ ਪੀਸਦਾ ਰਿਹਾ।

**Judges** (ਕਾਂਡ ੧੩ ਤੋਂ ੧੬)

ਇਸੇ ਕਾਰਣ ਅਧੀਨ ਹੀ ਸਾਰਾ ਹਿੰਦੋਸਤਾਨ ਕ੍ਰੋੜਾਂ ਦੀ ਅਬਾਦੀ ਦੇ ਬਾਵਜੂਦ ਭੇਡਾਂ ਦੇ ਇੱਜੜ ਦੀ ਤਰ੍ਹਾਂ ਸਦੀਆਂ ਤਕ ਗੁਲਾਮੀ ਵਾਲਾ ਜੀਵਨ ਬਤੀਤ ਕਰਦਾ ਰਿਹਾ। ਜਿਸ ਦਾ ਜੀਅ ਚਾਹੁੰਦਾ, ਕੋਈ ਗਜ਼ਨੀ ਤੋਂ ਕੋਈ ਕਾਬਲ ਕੰਧਾਰ ਤੋਂ ਹਜਾਰਾਂ ਕੁ ਸਿਪਾਹੀ ਲੈ ਕੇ ਹਿੰਦੋਸਤਾਨ ਦੀ ਪਰਜਾ ਨੂੰ ਲਿਤਾੜਦਾ ਦਿੱਲੀ ਤੱਕ ਜਾ ਕਾਬਜ ਹੁੰਦਾ ਅਤੇ ਵਾਪਸ ਜਾਣ ਲਗਿਆਂ, ਮਨ ਭਾਉਂਦੀ ਦੌਲਤ, ਅਤੇ ਬਹੂ ਬੇਟੀਆਂ ਦੇ ਇੱਜੜ ਬਣਾ ਕੇ ਆਪਣੇ ਦੇਸ਼ ਨੂੰ ਲੈ ਜਾਂਦਾ ਰਿਹਾ ਅਤੇ ਗਜ਼ਨੀ ਦੀਆਂ ਮੰਡੀਆਂ ਵਿੱਚ ਪਸ਼ੂਆਂ ਵਾਂਗੂ ਬਹੂ-ਬੇਟੀਆਂ ਨੂੰ ਦੋ ਦੋ ਟਕਿਆ ਵਿੱਚ ਵੇਚਿਆ ਜਾਂਦਾ। ਕਿਸੇ ਸਿਰ ਮੁੰਨੇ ਦੀ ਇਨ੍ਹਾ ਜ਼ਾਲਮਾ ਅੱਗੇ ਖਲੋਣ ਦੀ ਹਿੰਮਤ ਨਾ ਪੈਂਦੀ।

ਇਹ ਕੇਸਧਾਰੀ ਖਾਲਸਾ ਹੀ ਸੀ ਜਿਸ ਨੇ ਇਨ੍ਹਾਂ ਦੇ ਦੰਦ ਖੱਟੇ ਕੀਤੇ। ਉਹ ਦੱਰਾ ਖੈਬਰ ਵਰਗੇ ਰਸਤੇ ਜਿੱਥੋਂ ਦੀ ਇਹ ਧਾੜਾਂ ਹਿੰਦੋਸਤਾਨ ਦੀ ਦੌਲਤ ਅਤੇ ਅਸਮਤ ਲੁੱਟਣ ਆਉਂਦੀਆਂ ਸਨ, ਖਾਲਸੇ ਨੇ ਸਦਾ ਵਾਸਤੇ ਬੰਦ ਕਰ ਦਿੱਤੇ। ਨਿਰ੍ਹਾ ਰਸਤੇ ਹੀ ਬੰਦ ਨਹੀਂ ਕੀਤੇ ਸਗੋਂ ਕੇਸਾਧਾਰੀ ਖਾਲਸੇ ਨੇ ਇਨ੍ਹਾਂ ਉੱਪਰ ਰਾਜ ਕੀਤਾ ਅਤੇ ਇਨ੍ਹਾਂ ਜਰਵਾਣਿਆਂ ਪਾਸੋਂ ਵਗਾਰਾਂ ਕਰਵਾਈਆਂ ਅਤੇ ਖਿਰਾਜ ਲਏ। ਹਿੰਦੂ ਬਹੂ- ਬੇਟੀਆਂ ਨੂੰ ਇਨ੍ਹਾਂ ਦੇ ਪੰਜੇ ਵਿੱਚੋਂ ਅਜਾਦ ਕਰਵਾ ਘਰੋਂ ਘਰੀ ਪਹੁੰਚਾਇਆ। ਇਹ ਸੂਰਮਗਤੀ ਅਤੇ ਬਹਾਦਰੀ ਕੇਵਲ ਕੇਸਾਧਾਰੀ ਖਾਲਸੇ ਨੂੰ ਹੀ ਨਸੀਬ ਹੋਈ, ਹੋਰ ਕਿਸੇ ਨੂੰ ਐਸਾ ਮਾਣ ਪ੍ਰਾਪਤ ਨਹੀਂ ਹੋਇਆ।

ਇੰਗਲੈਂਡ ਵਿੱਚ ਇਕ ਸੰਸਾਰ ਪ੍ਰਸਿੱਧ ਲੇਖਕ ਹੋਇਆ ਹੈ, ਜਿਸਦਾ ਨਾਮ ਮਿ: ਬਰਨਾਡਸ਼ਾਹ ਸੀ, ਇਕ ਦਿਨ ਉਹ ਆਪਣੀ ਹਜਾਮਤ ਕਰ ਰਿਹਾ ਸੀ। ਨਜ਼ਦੀਕ ਹੀ ਬਰਨਾਡਸ਼ਾਹ ਦਾ ਛੋਟਾ ਪੁੱਤਰ ਆਪਣੇ ਪਿਤਾ ਨੂੰ ਆਪਣੀ ਦਾਹੜੀ ਦੀ ਸ਼ੇਵ ਕਰਦਿਆ ਵੇਖ ਰਿਹਾ ਸੀ। ਬਰਨਾਡਸ਼ਾਹ ਦੇ ਪੁੱਤਰ ਨੇ ਸਹਜ ਸੁਭਾਵ ਹੀ ਆਪਣੇ ਪਿਤਾ ਨੂੰ ਕਿਹਾ ਕਿ ਡੈਡੀ ਜੀ ! ਮੇਰੇ ਅਧਿਆਪਕ ਨੇ ਦੱਸਿਆ ਹੈ ਕਿ ਵੱਡੇ-ਵੱਡੇ ਲੇਖਕ ਦਾਰਸ਼ਨਿਕ ਅਤੇ ਸਿਆਣੇ ਬੰਦੇ ਆਪਣੀ ਦਾਹੜੀ ਅਤੇ ਕੇਸਾਂ ਨੂੰ ਕੁਦਰਤ ਦਾ ਸੁੰਦਰ ਤੋਹਫ਼ਾ ਜਾਣ ਕੇ ਸੰਭਾਲ ਕੇ ਰਖਦੇ ਹਨ। ਕੀ ਤੁਸੀਂ ਵੱਡੇ ਮਨੁੱਖ ਜਾਂ ਦਾਰਸ਼ਨਿਕ ਨਹੀਂ ਬਣਨਾ ਚਾਹੁੰਦੇ ? ਕੀ ਤੁਸੀਂ ਕੁਦਰਤ ਤੋਂ ਆਕੀ ਹੋਣਾ ਚਾਹੁੰਦੇ ਹੋ ? ਭੋਲੇਪਨ ਵਿੱਚ ਬਰਨਾਡਸ਼ਾਹ ਦੇ ਪੁੱਤਰ ਦੇ ਕਹੇ ਹੋਏ ਬੋਲਾਂ ਨੇ ਬਰਨਾਡਸ਼ਾਹ ਉੱਤੇ ਅਜਿਹਾ ਅਸਰ ਕੀਤਾ, ਉਸਨੇ ਸ਼ੇਵ ਕਰਨ ਵਾਲਾ ਸਾਰਾ ਸਮਾਨ ਚੁੱਕ ਕੇ ਬਾਰੀ ਵਿੱਚੋਂ ਬਾਹਰ ਸੁੱਟ ਦਿੱਤਾ ਅਤੇ ਸਦਾ ਲਈ ਕੁਦਰਤ ਅਨੁਸਾਰੀ ਹੋ ਕੇ ਚਲਣ ਦਾ ਪ੍ਰਣ ਕੀਤਾ। ਸਾਰੀ ਉਮਰ ਸਾਬਤ ਸੂਰਤ ਰਹਿ ਕੇ ਜਗਤ ਪ੍ਰੱਸਿਧ ਦਾਰਸ਼ਨਿਕ ਲਿਖਾਰੀ ਬਣ ਕੇ ਆਪਣੀ ਸਾਖ ਕਾਇਮ ਕੀਤੀ।



ਬਹੁਤੀ ਵਾਰ ਸੰਸਾਰ ਵਿੱਚ ਐਸਾ ਵੀ ਹੁੰਦਾ ਹੈ, ਕਈ ਵਸਤੂਆਂ ਕੀਮਤੀ ਤਾਂ ਜਰੂਰ ਹੁੰਦੀਆਂ ਹਨ ਪਰ ਉਨ੍ਹਾਂ ਦੇ ਗੁਣਾਂ ਤੋਂ ਨਾਵਾਕਫੀ ਕਾਰਣ ਮਨੁੱਖ ਉਸ ਦੀ ਕਦਰ ਨਹੀਂ ਪਾਉਂਦਾ ਸਗੋਂ ਬੇਕਦਰੀ ਕਰ ਬੈਠਦਾ ਹੈ। ਇਸੇ ਕਰਕੇ ਬਾਬਾ ਕਬੀਰ ਜੀ ਨੇ ਗੁਰਬਾਣੀ ਵਿੱਚ ਫੁਰਮਾਨ ਕੀਤਾ ਹੈ—

**ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ ॥ ੨੩ ॥**

ਸਲੋਕ ਕਬੀਰ (ਪੰਨਾ ੧੩੬੫)

ਪਰ ਜਿਸ ਨੂੰ ਪ੍ਰਮੇਸ਼ਰ ਨੇ ਕੀਮਤੀ ਵਸਤੂ ਦੀ ਪਰਖ ਅਤੇ ਗੁਣਾਂ ਦੀ ਸੂਝ ਬੂਝ ਬਖ਼ਸ਼ਿਸ਼ ਕੀਤੀ ਹੁੰਦੀ ਹੈ, ਉਹ ਉਸ ਵਸਤੂ ਦੀ ਕਦਰ ਵੀ ਕਰਦਾ ਹੈ ਅਤੇ ਕੀਮਤੀ ਜਾਣ ਕੇ ਉਸਨੂੰ ਸਾਂਭ-ਸਾਂਭ ਰੱਖਦਾ ਹੈ।

ਕੇਸਾਂ ਦੀ ਕੀਮਤ ਦਾ ਜਾਣੂ ਸੀ ਪੀਰ ਬੁਧੂ ਸ਼ਾਹ ਜਿਸ ਨੇ ਭੰਗਾਣੀ ਦੇ ਯੁੱਧ ਵਿੱਚ ਸਤਿਗੁਰੂ ਕਲਗੀਧਰ ਜੀ ਦਾ ਸਾਥ ਦਿੱਤਾ। ਭੰਗਾਣੀ ਦੇ ਯੁੱਧ ਵਿੱਚ ਪੀਰ ਬੁਧੂਸ਼ਾਹ ਦੇ ਦੋ ਜਵਾਨ ਪੁੱਤਰ ਅਤੇ ਕਈ ਸੌ ਮੁਰੀਦ ਸ਼ਹੀਦ ਹੋ ਗਏ। ਯੁੱਧ ਜਿਤਣ ਉਪ੍ਰੰਤ ਜਦੋਂ ਸਤਿਗੁਰੂ ਜੀ ਪਾਉਂਟਾ ਸਾਹਿਬ ਦੀ ਪਾਕ ਪਵਿੱਤਰ ਧਰਤੀ ਉਪਰ ਪਧਾਰੇ, ਸਾਹਿਬਾਂ ਨੇ ਦਰਬਾਰ ਲਾਇਆ ਅਤੇ ਸਿੰਘਾਂ ਦੀ ਸੂਰਬੀਰਤਾ ਦੀ ਪ੍ਰਸੰਸਾ ਕੀਤੀ ਅਤੇ ਸਭ ਨੂੰ ਜਥਾ ਯੋਗ- ਬਖ਼ਸ਼ਿਸ਼ਾਂ ਕੀਤੀਆਂ। ਪੀਰ ਬੁੱਧੂਸ਼ਾਹ ਜੀ ਦੀ ਕੁਰਬਾਨੀ ਵੀ ਸਾਹਿਬਾਂ ਦੀ ਨਦਰ ਵਿੱਚ ਪ੍ਰਵਾਨ ਹੋ ਚੁੱਕੀ ਸੀ। ਸਤਿਗੁਰਾਂ ਨੇ ਪੀਰ ਬੁਧੂਸ਼ਾਹ ਨੂੰ ਕੋਲ ਸੱਦਿਆ, ਪਿਆਰ ਦਿੱਤਾ ਅਤੇ ਅਸੀਸਾਂ ਨਾਲ ਉਸਦੀ ਝੋਲੀ ਭਰੀ ਅਤੇ ਬਚਨ ਕੀਤਾ ਪੀਰ ਜੀ ! ਆਪ ਜੀ ਦੀ ਬਹੁਤ ਵੱਡੀ ਕੁਰਬਾਨੀ ਹੈ, ਆਪ ਕੁਝ ਮੰਗੋ। ਪੀਰ ਜੀ ਦੀਆਂ ਅੱਖਾਂ ਵਿੱਚ ਅਥਰੂ ਆ ਗਏ ਅਤੇ ਗਲਾ ਪਿਆਰ ਨਾਲ ਭਰ ਗਿਆ ਤੇ ਹੱਥ ਜੋੜ ਕੇ ਸਾਹਿਬਾਂ ਦੇ ਚਰਨਾਂ ਉੱਪਰ ਨਮਸਕਾਰ ਕਰ ਬੇਨਤੀ ਕੀਤੀ, ਪਾਤਸ਼ਾਹ! ਜੇ ਤ੍ਰੁਠੇ ਹੋ ਤਾਂ ਆਪਣੇ ਮੁਬਾਰਕ ਕੇਸ ਕੰਘੇ ਸਮੇਤ ਮੈਨੂੰ ਬਖ਼ਸ਼ਿਸ਼ ਕਰ ਦੇਵੋ ਤਾਂ ਜੋ ਮੈਂ ਇਨ੍ਹਾਂ ਕੇਸਾਂ ਵਿੱਚੋਂ ਹਮੇਸ਼ਾ ਆਪ ਜੀ ਦੇ ਦਰਸਨ ਕਰਦਾ ਰਹਾਂ। ਸਤਿਗੁਰਾਂ ਤ੍ਰਠ ਕੇ ਪੀਰ ਬੁਧੂ ਸ਼ਾਹ ਦੀ ਮੰਗ ਪੂਰੀ ਕੀਤੀ ਜਿਸ ਨੂੰ ਪੀਰ ਜੀ ਨੇ ਸੋਨੇ ਦੀ ਡੱਬੀ ਵਿੱਚ ਬੜੇ ਅਦਬ ਤੇ ਸਤਿਕਾਰ ਨਾਲ ਜੀਵਨ ਪ੍ਰਯੰਤ ਰੱਖਿਆ।

ਆਪ ਹਮੇਸ਼ਾ ਅੰਮ੍ਰਿਤ ਵੇਲੇ ਉਠ, ਸੌਚ ਇਸ਼ਨਾਨ ਕਰ, ਗੁਰੂ ਬਖ਼ਸ਼ਿਸ਼, ਸਾਹਿਬਾਂ ਦੇ ਕੰਘੇ ਅਤੇ ਕੇਸਾਂ ਦੇ ਦਰਸ਼ਨ ਕਰਕੇ, ਇਹਨਾਂ ਗੁਰੂ ਨਿਸ਼ਾਨੀਆਂ ਵਿਚੋਂ ਆਪਣੇ ਮਾਲਕ ਦੇ ਦੀਦਾਰ ਕਰਕੇ ਗੱਦ-ਗੱਦ ਹੁੰਦੇ।

ਕੇਸਾਂ ਦੀ ਕਦਰ ਸੀ ਭਾਈ ਨੰਦ ਲਾਲ ਜੀ ਨੂੰ ਜਿਹਨਾਂ ਨੇ ਸ਼ਾਹੀ ਦਰਬਾਰ ਦੀ ਨੌਕਰੀ ਛੱਡ ਕੇ ਪ੍ਰਭੂ ਬਖ਼ਸ਼ਿਸ਼ ਸਾਬਤ ਸੂਰਤ ਨੂੰ ਸਵਾਸਾਂ ਤੱਕ ਨਿਭਾਉਣ ਲਈ ਸਾਹਿਬ ਕਲਗੀਧਰ ਜੀ ਦੀ ਸ਼ਰਣ ਲਈ, ਅਤੇ ਗੁਰੂ ਹੁਕਮ ਵਿੱਚ ਸੇਵਾ ਕਰਕੇ ਗੁਰੂ ਨਦਰ ਵਿੱਚ ਪ੍ਰਵਾਨ ਚੜ੍ਹ ਸਿੰਘ ਸੱਜੇ ਅਤੇ ਆਪਣਾ ਜੀਵਨ ਸਫਲ ਕੀਤਾ। ਭਾਈ ਨੰਦ ਲਾਲ ਜੀ ਨੂੰ ਕਲਗੀਧਰ ਜੀ ਦੇ ਇੱਕ ਕੇਸ ਦੀ ਤਾਰ ਵਿੱਚ ਦੀਨ ਅਤੇ ਦੁਨੀਆਂ ਬੱਝੇ ਹੋਏ ਨਜ਼ਰੀ ਪਏ ਅਤੇ ਇੱਕ ਅਮੋਲਕ ਕੇਸ ਦਾ ਮੁੱਲ ਦੋਵੇਂ ਜਹਾਨਾਂ ਦੀ ਦੌਲਤ ਵੀ-ਕਮ ਪ੍ਰਤੀਤ ਹੋਈ —

**ਦੀਨ ਦੁਨੀਆਂ ਦਰ ਕਮੰਦੇ ਆਂ ਪਰੀ ਰੁਖ਼ਸਾਰਿ ਮਾ ॥**
**ਹਰ ਦੋ ਆਲਮ ਕੀਮਤੇ ਯਕ ਤਾਰਿ ਮੂਏ ਯਾਰਿ ਮਾ ॥**

(ਗਜ਼ਲ-੨ (ਭਾਈ ਨੰਦ ਲਾਲ ਜੀ)

ਕੇਸਾਂ ਦੀ ਕਦਰ ਸੀ ਭਾਈ ਤਾਰੂ ਸਿੰਘ ਜੀ ਨੂੰ ਜਿਹਨਾਂ ਨੇ ਸੰਸਾਰ ਦੇ ਸੁੱਖ ਆਰਾਮ, ਧਨ ਦੌਲਤ ਅਤੇ ਉਚ ਅਹੁਦੇ ਲੈਣ ਤੋਂ ਇਨਕਾਰ ਕਰਕੇ ਨਵਾਬ ਜਕਰੀਆ ਖਾਨ ਨੂੰ ਕਹਿ ਦਿੱਤਾ ਸੀ ਕਿ ਐ ਖਾਨ! ਮੈਂ ਸਾਬਤ ਸੂਰਤ ਦਾ ਤਿਆਗ ਕਰਕੇ ਦੀਨ ਇਸਲਾਮ ਨੂੰ ਕਦਾਚਿਤ ਨਹੀਂ ਕਬੂਲ ਕਰ ਸਕਦਾ ਕਿਉਂਕਿ ਜਿਸ ਦੀਨ ਨੂੰ ਕਬੂਲਣ ਨਾਲ ਖੁਦਾ ਦੀ ਕਰੋਪੀ ਦਾ ਸਾਹਮਣਾ ਕਰਨਾ ਪਵੇ ਅਤੇ ਮਨੁੱਖ ਪ੍ਰਲੋਕ ਵਿੱਚ ਸਜਾ ਦਾ ਭਾਗੀ ਬਣੇ, ਐਸੇ ਧਰਮ ਦਾ ਮੈਂ ਕਦੇ ਵੀ ਧਾਰਨੀ ਨਹੀਂ ਬਣਾਗਾ ਭਾਵੇਂ ਮੈਨੂੰ ਤੂੰ ਆਪਣਾ ਸਾਰਾ ਰਾਜ ਭਾਗ ਵੀ ਕਿਉਂ ਨਾ ਦੇਵੇਂ।

ਅਗੋਂ ਜਕਰੀਆ ਖਾਨ ਨੇ ਗੁੱਸੇ ਵਿੱਚ ਭਾਈ ਤਾਰੂ ਸਿੰਘ ਜੀ ਨੂੰ ਕਿਹਾ ਕਿ ਕੀ ਇਸਲਾਮ ਧਾਰਨ ਕਰਨ ਨਾਲ ਮਨੁੱਖ ਸਜਾ ਦਾ ਭਾਗੀ ਬਣਦਾ ਹੈ ? ਤਦ ਭਾਈ ਤਾਰੂ ਸਿੰਘ ਜੀ ਨੇ ਬਾ-ਦਲੀਲ ਉੱਤਰ ਦਿੱਤਾ, ਖਾਨ ਜੀ! ਜੇ ਤੁਸੀਂ ਕੋਈ ਬਗੀਚਾ ਲਾਵੋ ਜਾਂ ਕੋਈ ਇਮਾਰਤ ਬਣਾਵੋ, ਜਿਹੜਾ ਤੁਹਾਡੀ ਲਾਈ ਹੋਈ ਬਗੀਚੀ ਨੂੰ, ਉਸਾਰੀ ਹੋਈ ਇਮਾਰਤ ਨੂੰ ਭੰਨੇ ਤੋੜੇ ਤਾਂ ਤੁਸੀਂ ਉਸ ਨਾਲ ਕੀ ਸਲੂਕ ਕਰੋਗੇ ? ਜਕਰੀਏ ਨੇ ਗੁੱਸੇ ਵਿੱਚ ਆ ਕੇ ਬਾ-ਰੋਹਬ ਕਿਹਾ, ਕਿ ਜਿਹੜਾ ਮੇਰੀ ਲਾਈ ਬਗੀਚੀ ਨੂੰ ਜਾਂ ਇਮਾਰਤ ਨੂੰ ਭੰਨੇ ਤੋੜੇਗਾ ਮੈਂ ਉਸਨੂੰ ਦੰਡ ਦੇ ਕੇ ਸਦਾ ਲਈ ਜੇਹਲ ਦੀ ਕਾਲ ਕੋਠੜੀ ਵਿੱਚ ਬੰਦ ਕਰ ਦਿਆਂਗਾ। ਭਾਈ ਤਾਰੂ ਸਿੰਘ ਜੀ ਮੁਸਕੁਰਾਏ ਤੇ ਖਾਨ ਨੂੰ ਕੋਹਿਣ ਲੱਗੇ ਕਿ ਜਿਹੜਾ ਖੁਦਾ ਦੀ ਬਣਾਈ ਹੋਈ ਸਾਬਤ ਸੂਰਤ ਨੂੰ ਭੰਨੇ ਤੋੜੇਗਾ ਕੀ ਖੁਦਾ ਉਸਨੂੰ ਦੰਡ ਨਹੀਂ ਦੇਵੇਗਾ ?



ਜਕਰੀਆਂ ਖਾਨ ਨੇ ਜਦੋਂ ਭਾਈ ਤਾਰੂ ਸਿੰਘ ਦੇ ਮੂੰਹ ਚੋਂ ਸਚਾਈ ਦੇ ਸ਼ਬਦ ਸੁਣੇ ਅਤੇ ਨਿਰੁਤਰ ਹੋ ਸ਼ਰਮਿੰਦਗੀ ਮਹਿਸੂਸ ਕੀਤੀ ਤਾਂ ਗੁੱਸੇ ਵਿੱਚ ਭਰੇ ਪੀਤੇ ਨੇ ਭਾਈ ਤਾਰੂ ਸਿੰਘ ਦੀ ਸਾਬਤ ਸੂਰਤ ਨੂੰ ਖ਼ਤਮ ਕਰ ਦੇਣ ਦਾ ਹੁਕਮ ਸੁਣਾ ਦਿੱਤਾ, ਭਾਈ ਤਾਰੂ ਸਿੰਘ ਜੀ ਦੀ ਦ੍ਰਿੜ੍ਹਤਾ ਨੂੰ ਫਲ ਲੱਗਾ। ਆਪ ਦੇ ਕੇਸ ਲੋਹੇ ਦੀਆਂ ਤਾਰਾਂ ਸਮਾਨ ਹੋ ਗਏ ਜਿਹਨਾਂ ਨੂੰ ਕੈਂਚੀ ਵੀ ਕੱਟ ਨਾ ਸਕੀ। ਸ਼ਰਮਸਾਰ ਹੋਏ ਖਾਨ ਨੇ ਜਲਾਦ ਮੋਚੀ ਨੂੰ ਸੱਦ ਦੇ ਆਪ ਜੀ ਦੀ ਖੋਪਰੀ ਸਿਰ ਤੋਂ ਜੁਦਾ ਕਰ ਦੇਣ ਦਾ ਹੁਕਮ ਦਿੱਤਾ। ਭਾਈ ਤਾਰੂ ਸਿੰਘ ਨੇ ਇਸ ਅਸਹਿ ਦੁੱਖ ਨੂੰ ਸਹਾਰਦੇ ਹੋਏ ਆਪਣੇ ਦ੍ਰਿੜ੍ਹ ਇਰਾਦੇ ਨੂੰ ਪੂਰਾ ਕਰ, ਸਤਿਗੁਰੂ ਜੀ ਦੇ ਬਚਨਾਂ ਦੀ ਕਮਾਈ ਕਰਕੇ ਪ੍ਰਭੂ ਪ੍ਰਸੰਨਤਾ ਪ੍ਰਾਪਤ ਕੀਤੀ ਪਰ ਸਾਬਤ ਸੂਰਤ ਵਿੱਚ ਭੰਗ ਨਹੀਂ ਪੈਣ ਦਿੱਤਾ।

ਸਰੀਰ ਦੇ ਅਨਿਖੜਵੇਂ ਅੰਗ ਅਤੇ ਪ੍ਰਭੂ ਦੀ ਬਖ਼ਸ਼ਿਸ਼ ਸਾਬਤ ਸੂਰਤ ਨੂੰ ਮਨੁਖ ਤਿਲਾਂਜਲੀ ਕਿਉਂ ਦੇ ਰਿਹਾ ਹੈ ? ਇਸਦੇ ਪੰਜ ਕੁ ਮੋਟੇ-ਮੋਟੇ ਕਾਰਣ ਵੇਖਣ ਨੂੰ ਮਿਲਦੇ ਹਨ—

## 2. ਰੀਸੋ ਰੀਸੀ ਕੇਸਾਂ ਦੀ ਬਿਅਦਬੀ

ਆਮ ਦੇਖਣ ਵਿੱਚ ਆਉਂਦਾ ਹੈ, ਸੰਸਾਰ ਦੀ ਬਹੁਤੀ ਖੇਡ ਭੇਡਾਚਾਲ ਹੀ ਚੱਲ ਰਹੀ ਹੈ। ਕੋਈ ਵਿਰਲੇ ਹੀ ਉਂਗਲਾਂ ਉੱਤੇ ਗਿਣੇ ਜਾਣ ਵਾਲੇ ਇਨਸਾਨ ਹੋਣਗੇ ਜੋ ਆਪਣੀ ਸਮਝ-ਸੋਚ ਨੂੰ ਵਰਤ, ਆਪਣੇ ਨਫੇ-ਨੁਕਸਾਨ ਦਾ ਲੇਖਾ ਜੋਖਾ ਕਰਕੇ ਆਪਣੇ ਨਿੱਤ ਦੇ ਜੀਵਨ ਨੂੰ ਚਲਾਉਂਦੇ ਹੋਣਗੇ, ਨਹੀਂ ਤੇ ਦੇਖਾ ਦੇਖੀ ਅਤੇ ਰੀਸੋ ਰੀਸੀ ਹੀ ਸਾਰਾ ਸੰਸਾਰ ਚੱਲ ਰਿਹਾ ਹੈ "ਜਿਧਰ ਪਿੰਡ ਦਾ ਚੌਣਾ ਉੱਧਰ ਬੰਤੋ ਦੀ ਬੱਛੀ" ਵਾਲੀ ਸੱਚਾਈ ਵਰਤ ਰਹੀ ਹੈ। ਪਰ ਯਾਦ ਰਖੋ ਰੀਸੋ ਰੀਸੀ ਜਾਂ ਭੇਡ ਚਾਲ ਚਲਣ ਕਾਰਣ ਹੀ ਬਹੁਤੇ ਸਾਰੇ ਦੁੱਖ ਤਕਲੀਫਾਂ ਅਤੇ ਨੁਕਸਾਨ ਮਨੁੱਖ ਸਹੇੜ ਲੈਂਦਾ ਹੈ। ਮਸਾਲ ਦੇ ਤੌਰ ਤੇ ਜਿੰਮੀਦਾਰਾਂ ਵੱਲ ਹੀ ਧਿਆਨ ਮਾਰ ਲਈਏ। ਜੇ ਕੁਝ ਜਿਮੀਦਾਰਾਂ ਨੇ ਆਲੂਆਂ ਦੀ ਫ਼ਸਲ ਲਾਈ, ਬਾਕੀ ਸਾਰਿਆਂ ਨੇ ਵੀ ਹੋਰ ਫਸਲਾਂ ਦਾ ਤਿਆਗ ਕਰਕੇ ਮਹਿੰਗਾ ਬੀਜ ਲੈ ਕੇ ਆਲੂ ਹੀ ਲਾ ਦਿੱਤੇ। ਬਹੁਤੀ ਫਸਲ ਹੋ ਜਾਣ ਕਾਰਣ ਜਿੰਮੀਦਾਰ ਨੂੰ ਨਫਾ ਤਾਂ ਕੀ ਹੋਣਾ ਸੀ ਸਗੋਂ ਖਾਦ ਅਤੇ ਬੀਜ ਦੇ ਖਰਚਿਆਂ ਤੋਂ ਵੀ ਹੱਥ ਧੋਣਾ ਪੈ ਗਿਆ। ਐਨ ਇਸੇ ਤਰ੍ਹਾਂ ਦੱਸ ਕੁ ਸਾਲ ਪਹਿਲਾਂ ਲੋਕਾਂ ਨੇ ਪਾਪੂਲਰ ਦੇ ਦਰਖੱਤ ਲਾਉਣੇ ਸ਼ੁਰੂ ਕੀਤੇ, ਵੇਖਾ-ਵੇਖੀ, ਰੀਸੋ ਰੀਸੀ ਸਾਰਿਆਂ ਜਿਮੀਦਾਰਾਂ ਨੇ ਪਾਪੂਲਰ ਦੇ ਦਰਖ਼ੱਤ ਲਾਕੇ ਸਾਰੇ ਖੇਤ ਭਰ ਦਿੱਤੇ। ਆਪਣੀ ਸਮਝ ਤੋਂ ਨਾ ਕੰਮ ਲਿਆ ਅਤੇ ਨਾ ਹੀ ਆਉਣ ਵਾਲੀ ਮਾਰਕੀਟ ਦਾ ਲੇਖ ਜੋਖਾ ਹੀ ਕੀਤਾ। ਸਿੱਟਾ ਇਹ ਨਿਕਲਿਆ ਕਿ ਪਾਪੂਲਰਾਂ ਦੀ ਫ਼ਸਲ ਬਾਲਣ ਦੇ ਭਾ ਵਿਕੀ ਜਿਸ ਸਦਕਾ ਵਪਾਰੀਆਂ ਦੀ ਚਾਂਦੀ ਬਣ ਗਈ ਅਤੇ ਜਿੰਮੀਦਾਰਾਂ ਸਿਰ ਕਰਜ਼ਾ ਚੜ੍ਹ ਗਿਆ। ਪਾਪੂਲਰਾਂ ਤੋਂ ਬਾਅਦ ਸਫੈਦਿਆਂ ਦਾ ਵੀ ਇਹੋ ਹਾਲ ਹੋਇਆ। ਕਾਰਣ ਕੀ ਰੀਸ। ਵੇਖਣ ਵਿੱਚ ਆਇਆ ਹੈ ਕਿ ਬਿਨਾਂ ਸੋਚੇ ਸਮਝੇ ਅੱਜ ਤੱਕ ਕਿਸੇ ਨੂੰ ਵੀ ਅੰਨ੍ਹੇਵਾਹ ਰੀਸ ਕਰਨ ਨਾਲ-ਸਫ਼ਲਤਾ ਨਹੀਂ ਮਿਲੀ ਅਤੇ ਨਾ ਹੀ ਮਿਲਣੀ ਹੀ ਹੈ।

ਜੇ ਵਿਆਹ ਸ਼ਾਦੀਆਂ ਵੱਲ ਵੇਖੋ, ਇੱਕ ਦੂਜੇ ਦੀ ਰੀਸੋ ਰੀਸੀ ਇੱਕ ਨੇ ਦੂਜੇ ਨਾਲੋਂ ਜ਼ਿਆਦਾ ਖ਼ਰਚ ਕੀਤਾ। ਦੂਸਰੇ ਨੇ ਤੀਸਰੇ ਨਾਲੋਂ ਜ਼ਿਆਦਾ। ਮਨੁੱਖ ਇੱਕ ਦੂਸਰੇ ਦੀ ਰੀਸ ਕਰਦਾ ਕਰਦਾ ਕਰਜਾਈ ਹੋ ਕੇ ਸਦਾ ਲਈ ਆਪਣਾ ਵਿੱਤ ਹਾਰ ਬੈਠਦਾ ਹੈ। ਯਾਦ ਰੱਖੋ, ਰੀਸ ਕਰਨ ਵਾਲਾ ਮਨੁੱਖ ਆਪਣੇ ਜੀਵਨ ਵਿੱਚ ਕਦੇ ਸਫ਼ਲ



ਨਹੀਂ ਹੁੰਦਾ, ਪਛਤਾਉਂਦਾ ਜ਼ਰੂਰ ਹੈ। ਜੀਵਨ ਵਿੱਚ ਸਫ਼ਲਤਾ ਸੋਚ ਸਮਝ ਤੋਂ ਕੰਮ ਲੈਣ ਵਾਲੇ ਅਤੇ ਆਪਣਾ ਨਫਾ ਨੁਕਸਾਨ ਵੇਖਕੇ ਚੱਲਣ ਵਾਲੇ ਨੂੰ ਹੀ ਪ੍ਰਾਪਤ ਹੁੰਦੀ ਹੈ।

ਅਜੋਕੇ ਸਮੇਂ ਵਿੱਚ ਸਾਡੇ ਬੱਚੇ ਬੱਚੀਆਂ ਫਿਲਮ ਐਕਟਰਾਂ ਦੀ, ਲੱਚਰ ਗੀਤ ਗਾਉਣ ਵਾਲਿਆਂ ਦੀ, ਆਚਰਣ ਤੋਂ ਗਿਰ ਕੇ ਤਰ੍ਹਾਂ-ਤਰ੍ਹਾਂ ਦੇ ਭੇਸ ਬਣਾ, ਸਟੇਜਾਂ ਉੱਤੇ ਨੰਗੇਜ ਦਾ ਪ੍ਰਦਰਸ਼ਨ ਕਰਨ ਵਾਲਿਆਂ ਦੀ ਰੀਸ ਕਰਕੇ ਉਹੋ ਜੇਹੇ ਲਿਬਾਸ ਪਹਿਨਣ ਲੱਗ ਪਏ ਹਨ ਅਤੇ ਉਹਨਾਂ ਵਰਗੀਆਂ ਸ਼ਕਲਾਂ ਬਣਾ ਕੇ ਆਪਣੇ ਆਪ ਵਿੱਚ ਹੀਰੋ ਬਣੇ ਸਮਝ ਰਹੇ ਹਨ।

ਲੱਚਰ ਗੀਤ ਗਾਉਣ ਵਾਲਿਆਂ ਨੇ ਅਤੇ ਐਕਟਰਾਂ ਨੇ ਜਾਂ ਸਰੀਰ ਦੇ ਨੰਗੇਜ ਦਾ ਪ੍ਰਦਰਸ਼ਨ ਕਰਨ ਵਾਲਿਆਂ ਨੇ ਤਾਂ ਧਨ ਦੀ ਖ਼ੂਬ ਕਮਾਈ ਕੀਤੀ ਪਰ ਉਹਨਾਂ ਦੀ ਰੀਸ ਕਰਨ ਵਾਲਿਆਂ ਦੇ ਪੱਲੇ ਕੀ ਪਿਆ ? ਪੱਲੇ ਪਈ ਸਾਬਤ ਸੂਰਤ ਦੀ ਭੰਨ ਤੋੜ, ਪੱਲੇ ਪਏ ਵਿਕਾਰ ਤੇ ਵਿਕਾਰੀ ਬਿਰਤੀ, ਪੱਲੇ ਪਈ ਆਚਰਣਹੀਣਤਾ, ਪੱਲੇ ਪਈ ਗੁਰੂ ਦੀ ਨਰਾਜ਼ਗੀ।

ਜੇ ਰੀਸ ਕਰਨੀ ਹੀ ਹੈ ਤਾਂ ਰੀਸ ਕਰੋ ਆਪਣੇ ਆਪ ਤੋਂ ਸਿਆਣਿਆਂ ਦੀ, ਰੀਸ ਕਰੋ ਉੱਚੇ ਆਚਰਣ ਵਾਲਿਆਂ ਦੀ , ਰੀਸ ਕਰੋ ਇੱਜਤਦਾਰਾਂ ਦੀ, ਰੀਸ ਕਰੋ ਭਾਈ ਤਾਰੂ ਸਿੰਘ ਜੀ ਦੀ, ਰੀਸ ਕਰੋ ਭਾਈ ਮਤੀ ਦਾਸ, ਭਾਈ ਦਿਆਲਾ ਦਾਸ ਵਰਗੇ ਜੋਧਿਆਂ ਦੀ ਜਿਹਨਾਂ ਨੂੰ ਅੱਜ ਵੀ ਸਾਰਾ ਸੰਸਾਰ ਜੁਹਾਰਾਂ ਕਰਦਾ ਹੈ ਅਤੇ ਸਦਾ ਵਾਸਤੇ ਕਰਦਾ ਰਹੇਗਾ। ਪਰ ਅੱਜ ਹਾਲਾਤ ਐਸੇ ਬਣ ਗਏ ਹਨ

**"ਧਰਮੁ ਪੰਖ ਕਰਿ ਉਡਰਿਆ"**

—ਵਾਰ ਮਾਝ ਕੀ ਸਲੋਕ ਮ: ੧ (ਪੰਨਾ ੧੪੫)

ਦੀ ਸਚਾਈ ਵਰਤ ਰਹੀ ਹੈ। **"ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ"** ਦਾ ਵਰਤਾਰਾ ਵਰਤ ਰਿਹਾ ਹੈ। ਅਗਿਆਨਤਾ ਕਹੀਏ ਜਾਂ ਦੂਰ ਅੰਦੇਸੀ ਦੀ ਘਾਟ ਕਹੀਏ, ਜਾਂ ਬੇ ਸਮਝੀ ਦਾ ਬੋਲ-ਬਾਲਾ ਕਹੀਏ। ਅਜੇਹੇ ਵਾਤਾਵਰਣ ਵਿੱਚ ਗ੍ਰਸੇ ਨੌਜਵਾਨ :—

**ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ ॥**

**ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ ॥੧੩ ॥**

ਸਲੋਕ ਭਗਤ ਕਬੀਰ ਜੀ (ਪੰਨਾ ੧੩੬੫)

ਦੀ ਕਾਰ ਕਰ ਰਹੇ ਹਨ। ਨੌਜਵਾਨ ਫੈਸ਼ਨ ਪ੍ਰਸਤੀ ਦੇ ਮੀਚਕਣੇ ਵਣ ਵਿੱਚ ਐਸੇ ਫਸੇ ਹਨ ਕਿ ਨਿਕਲਣ ਨੂੰ ਕੋਈ ਰਸਤਾ ਨਹੀਂ ਦਿਖਾਈ ਦੇ ਰਿਹਾ। ਨੌਜਵਾਨ ਲੜਕੇ, ਲੜਕੀਆਂ ਦਾ ਵੇਸ ਭੇਸ ਬਣਾ ਕੇ ਇਸਤਰੀਆਂ ਬਨਣ ਨੂੰ ਉਤਾਵਲੇ ਹਨ ਅਤੇ ਲੜਕੀਆਂ ਤਰ੍ਹਾਂ-ਤਰ੍ਹਾਂ ਦੇ ਮਰਦਾਨੇ ਵੇਸ ਪਹਿਨ ਕੇ ਨੌਜਵਾਨਾਂ ਦੀ ਜਗ੍ਹਾ ਲੈਣ ਲਈ ਉਤਾਵਲੀਆਂ ਹਨ—

**ਆਪੋ ਧਾਪੀ ਹੈਰਤ ਹੂਸੇ ॥**

ਵਾਲੀ ਸੱਚਾਈ ਸਾਕਾਰ ਹੋ ਰਹੀ ਹੈ, ਕਾਰਣ ਕੀ ਹੈ ? ਟੈਲੀਵੀਜਨ ਦਾ ਪ੍ਰਭਾਵ, ਮਾੜੀ ਸੁਹਬਤ, ਅਗਿਆਨਤਾ ਵਸ ਇੱਕ ਦੂਸਰੇ ਦੀ ਰੀਸ, ਗੁਰੂ ਉਪਦੇਸ਼ ਨੂੰ ਤਿਲਾਂਜਲੀ।

ਇਹ ਭੈੜ ਉਨ੍ਹਾਂ ਚਿਰ ਦੂਰ ਨਹੀਂ ਹੋਣੇ ਜਿੰਨਾ ਚਿਰ ਅਸੀਂ ਖੁਦ ਗੁਰੂ ਸਿੱਖਿਆ ਦੀ ਰੋਸ਼ਨੀ ਵਿੱਚ ਆਪਣਾ ਨਫਾ ਨੁਕਸਾਨ ਸੋਚ ਕੇ ਅਗਿਆਨਤਾ ਵੱਸ ਹੋ ਰਹੀ ਰੀਸ ਦਾ ਤਿਆਗ ਨਹੀਂ ਕਰਾਂਗੇ। ਮਾੜੀ ਸੁਹਬਤ ਨੂੰ ਤਿਲਾਂਜਲੀ ਨਹੀਂ ਦਿਆਂਗੇ, ਟੈਲੀਵੀਜਨ ਉੱਪਰ ਆਚਰਣ ਹੀਣ ਪ੍ਰੋਗਰਾਮਾਂ ਦਾ ਤਿਆਗ ਨਹੀਂ ਕਰਾਂਗੇ, ਉਨ੍ਹਾਂ ਚਿਰ ਅਸੀਂ ਇਸ ਦਲਦਲ ਵਿੱਚੋਂ ਨਹੀਂ ਨਿਕਲ ਸਕਾਂਗੇ। ਜੇ ਨਿਕਲਣਾ ਚਾਹੁੰਦੇ ਹਾਂ ਤਾਂ ਗੁਰੂ ਮਹਾਰਾਜ ਜੀ ਦੀ ਓਟ ਆਸਰਾ ਲੈ ਕੇ ਹੰਭਲਾ ਮਾਰ ਲਈਏ। ਗੁਰੂ ਜ਼ਰੂਰ ਸਾਡੀ ਬਹੁੜੀ ਕਰੇਗਾ। ਸਾਡਾ ਬਰਬਾਦ ਹੋ ਰਿਹਾ ਵਿਰਸਾ ਅਤੇ ਜੀਵਨ ਸਕਾਰਥਾ ਹੋ ਜਾਵੇਗਾ।



## 3. ਸੁਹਣੇ ਬਣਨ ਲਈ ਕੇਸਾਂ ਨੂੰ ਤਿਲਾਂਜਲੀ

ਸਾਰੀ ਮਨੁੱਖ ਜਾਤ ਆਪਣੀ ਸ਼ਕਲ ਸੂਰਤ ਦੁਆਰਾ ਆਪਣੀ ਸੁਹੱਪਣ ਦਾ ਪ੍ਰਦਰਸ਼ਨ ਸੰਸਾਰ ਵਿੱਚ ਕਰਨਾ ਚਾਹੁੰਦੀ ਹੈ ਕਿਉਂਕਿ ਜਦੋਂ ਮਨੁੱਖ ਸੰਸਾਰ ਵਿੱਚ ਜਨਮ ਲੈਂਦਾ ਹੈ, ਮਾਇਆ ਦੇ ਪ੍ਰਭਾਵ ਕਾਰਣ ਹਰ ਮਨੁੱਖ ਅਤੇ ਬੀਬੀ ਦੇ ਮਨ ਵਿੱਚ ਦੋ ਗੱਲਾਂ ਐਸੀਆਂ ਦ੍ਰਿੜ੍ਹ ਹੋ ਜਾਂਦੀਆਂ ਹਨ ਜੋ ਸਾਰੀ ਉਮਰ ਮਨੁੱਖ ਦੇ ਜਿਹਨ ਵਿਚੋਂ ਨਹੀਂ ਨਿਕਲਦੀਆਂ।

ਪਹਿਲੀ ਇਹ ਕਿ ਮੈਂ ਸਾਰਿਆਂ ਨਾਲੋਂ ਸਿਆਣਾ ਅਤੇ ਅਕਲਮੰਦ ਹਾਂ। ਹਰ ਅਲਪਬੁਧੀ ਵਾਲਾ ਮਨੁੱਖ ਵੀ ਬਾਕੀ ਸਾਰਿਆਂ ਨਾਲੋਂ ਆਪਣੇ ਆਪ ਨੂੰ ਸਿਆਣਾ ਸਮਝਦਾ ਹੈ ਅਤੇ ਦੂਜਿਆਂ ਨੂੰ ਹਮੇਸ਼ਾਂ ਮੱਤ ਦੇਣ ਦਾ ਯਤਨ ਕਰਦਾ ਹੈ। ਜੇ ਕੋਈ ਅਲਪ-ਮਤ ਵਾਲੇ ਨੂੰ ਸਿਆਣਾ ਮਨੁੱਖ ਸਿੱਖਿਆ ਦੇਵੇ ਵੀ, ਤਦ ਉਹ ਸਿੱਖਿਆ ਲੈਣ ਦੀ ਥਾਂ ਗੁੱਸਾ ਕਰਕੇ ਉਸਦਾ ਵਿਰੋਧ ਕਰਦਾ ਹੈ, ਕਿਉਂਕਿ ਉਸਦੇ ਮਨ ਵਿੱਚ ਇਹ ਦ੍ਰਿੜ੍ਹ ਹੋ ਚੁੱਕਾ ਹੁੰਦਾ ਹੈ ਕਿ ਮੈਂ ਹੀ ਸਾਰਿਆਂ ਨਾਲੋ ਸਿਆਣਾ ਅਤੇ ਅਕਲਮੰਦ ਹਾਂ।

ਦੂਸਰੇ ਹਰ ਮਨੁੱਖ ਆਪਣੇ ਆਪਨੂੰ ਸੁਹਣਾ ਮੰਨ ਕੇ, ਹੋਰ ਸੁਹਣਾ ਬਨਣ ਦਾ ਜਤਨ ਕਰਦਾ ਹੈ। ਸੁਹਣੇ ਬਨਣ ਦੀ ਲਾਲਸਾ ਅਧੀਨ ਕਦੇ ਮਨੁੱਖ ਸੀਸ਼ੇ ਅੱਗੇ ਖਲੋ ਕੇ, ਮੇਕ-ਅਪ ਕਰਨ ਲਈ ਤਰ੍ਹਾਂ-ਤਰ੍ਹਾਂ ਦੀਆਂ ਕਰੀਮਾਂ, ਪਾਊਡਰ ਅਤੇ ਰੰਗਾਂ ਦਾ ਉਪਯੋਗ ਕਰਦਾ ਹੈ। ਕਦੇ ਪ੍ਰਭੂ ਬਖ਼ਸ਼ਿਸ਼ ਕੀਤੇ ਸੁਹੱਪਣਤਾ ਦੇ ਪ੍ਰਤੀਕ ਕੇਸਾਂ ਨੂੰ ਤਰ੍ਹਾਂ-ਤਰ੍ਹਾਂ ਦੇ ਰੰਗ ਲਾ ਕੇ ਉਨ੍ਹਾਂ ਦਾ ਰੂਪ ਵਟਾਉਂਦਾ ਹੈ। ਕਦੇ ਕੈਂਚੀ ਅਤੇ ਉਸਤਰੇ ਦੇ ਨਾਲ ਰੋਮਾਂ ਦੀ ਕੱਟ-ਵੱਢ ਕਰਦਾ ਹੈ। ਮਨੁੱਖ ਦੀ ਮਾਨਸਿਕਤਾ ਇਥੋਂ ਤੱਕ ਨਿੱਘਰ ਜਾਂਦੀ ਹੈ ਕਿ ਅੱਖਾਂ ਦੇ ਵਾਲ (ਭਰਵੱਟੇ) ਵੀ ਉਸਤਰੇ ਬਲੇਡ ਦੀ ਮਾਰ ਤੋਂ ਨਹੀਂ ਬਚਦੇ ਅਤੇ ਮਨੁੱਖ ਜਾਤ ਸੁੰਦਰ ਬਣਦੀ ਬਣਦੀ ਸਗੋਂ ਕਰੂਪ ਅਤੇ ਡਰਾਉਣੀ ਬਣ ਜਾਂਦੀ ਹੈ। ਇੰਨਾਂ ਕੁਝ ਕਰਨ ਤੋਂ ਬਾਅਦ ਵੀ ਮਨੁੱਖ ਨੂੰ ਸਕੂਨ ਨਹੀਂ ਮਿਲਦਾ। ਹੋਰ ਸੁਹਣੇ ਬਣਨ ਦੀ ਦੌੜ ਵਿੱਚ ਮਨੁੱਖ ਨੱਕ-ਕੰਨ ਵੀ ਪੜਵਾ ਲੈਂਦਾ ਹੈ ਪਰ ਮਨ ਫਿਰ ਵੀ ਸੰਤੁਸ਼ਟ ਨਹੀਂ ਹੁੰਦਾ। ਮਨੁੱਖ ਦੇ ਸੁਹਣੇ ਬਣਨ ਦੀ ਦੌੜ ਬੁਢੇਪੇ ਤੱਕ ਵੀ ਪਿੱਛਾ ਨਹੀਂ ਛੱਡਦੀ। ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਕਥਨ ਅਨੁਸਾਰ **"ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ"** ਵਾਲੀ ਅਵਸਥਾ ਆ ਪੁਜਦੀ ਹੈ

ਪਰ ਮਨੁੱਖ ਇਸ ਅਵਸਥਾ ਵਿੱਚ ਵੀ ਕਈ ਵਾਰੀ ਕਾਲੇ ਰੰਗਾਂ ਵੱਲ ਝਾਗਦਾ ਅਤੇ ਬੁਢੇਪੇ ਨੂੰ ਕਾਲੇ ਰੰਗ ਦੀ ਚਾਦਰ ਹੇਠ ਛੁਪਾਉਣ ਦਾ ਯਤਨ ਕਰਦਾ ਹੈ। ਪਰ ਅਸਫਲ ਹੋ ਇੱਕ ਦਿਨ ਕੁਦਰਤ ਅੱਗੇ ਇਸ ਨੂੰ ਹਾਰਨਾ ਹੀ ਪੈਂਦਾ ਹੈ। ਅਖੀਰ ਪਛਤਾਵੇ ਦੇ ਠੰਡੇ ਹਉਕੇ ਮਾਰਦਿਆਂ ਇਸ ਨੂੰ ਇਸ ਸੰਸਾਰ ਤੋਂ ਅਗਲੇ ਸਫਰ ਲਈ ਤੁਰਨਾ ਪੈ ਜਾਂਦਾ ਹੈ। ਉਸ ਸਮੇਂ ਬਾਬਾ ਫਰੀਦ ਜੀ ਦਾ ਬਚਨ ਬਿਲਕੁਲ ਸਾਕਾਰ ਹੁੰਦਾ ਨਜ਼ਰ ਆਉਂਦਾ ਹੈ—

**ਫਰੀਦਾ ਜਿਨ੍ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ**

**ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥੧੪॥**

ਸਲੋਕ ਫਰੀਦ ਜੀ (ਪੰਨਾ ੧੩੭੮)

ਵਾਲੀ ਦਸ਼ਾ ਬਣ ਜਾਂਦੀ ਹੈ।

ਯਾਦ ਰਖੋ! ਮਨੁੱਖ ਦੇ ਪੰਜਾਂ ਤੱਤਾਂ ਦੁਆਰਾ ਬਣੇ ਸਰੀਰ ਨੇ ਕਦੇ ਵੀ ਸੁੰਦਰ ਨਹੀਂ ਬਣ ਸਕਣਾ ਕਿਉਂਕਿ ਸਰੀਰ ਤਾਂ ਗੰਦਗੀ, ਲਹੂ ਮਿੱਝ, ਹੱਡੀਆਂ ਦਾ ਸੁਮੇਲ ਹੈ। ਇਹਨਾਂ ਤਿੰਨਾਂ ਨੂੰ ਚਮੜੀ ਦੀ ਚਾਦਰ ਵਿੱਚ ਕੁਦਰਤ ਨੇ ਲਪੇਟਿਆ ਹੋਇਆ ਹੈ, ਇਹ ਸਾਰੇ ਹੀ ਅਪਵਿਤਰ ਹਨ। ਜੇ ਸੁੰਦਰ ਬਨਣਾ ਹੈ ਤਾਂ ਆਤਮਾਂ ਨੂੰ ਸੁੰਦਰ ਬਣਾਉ, ਗੁਰੂ ਚਾਲੀ ਅਨੁਸਾਰ ਚੱਲੋ ਅਤੇ ਆਪਾ ਸਵਾਰੋ। ਜੋ ਆਪਾ ਸਵਾਰ ਲੈਂਦਾ ਹੈ, ਬਾਬਾ ਫਰੀਦ ਜੀ ਗਰੰਟੀ ਦਿੰਦੇ ਹਨ ਕਿ ਆਪਾ ਸਵਾਰੇ ਮਨੁੱਖ ਨੂੰ ਸੁੰਦਰਾਵਲੇ ਪ੍ਰਭੂ ਦਾ ਮਿਲਾਪ ਹੋ ਜਾਂਦਾ ਹੈ। ਪ੍ਰਭੂ ਮਿਲਾਪ ਵਾਲਾ ਮਨੁੱਖ ਸਦਾ ਸੁਖੀ ਸੁਹੇਲਾ ਜੀਵਨ ਮਾਣਦਾ ਹੈ—

**ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥**

ਬਾਬਾ ਫਰੀਦ ਜੀ (ਪੰਨਾ ੧੩੮੨)

ਗੁਰੂ ਦ੍ਰਿਸ਼ਟੀ ਵਿੱਚ ਉਹ ਮਨੁੱਖ ਸੁੰਦਰ ਨਹੀਂ ਜੋ ਤਰ੍ਹਾਂ-ਤਰ੍ਹਾਂ ਦੇ ਰੰਗਾਂ ਦੁਆਰਾ ਆਪਣਾ ਰੂਪ ਬਨਾਉਂਦਾ ਹੈ। ਗੁਰੂ ਦੀ ਦ੍ਰਿਸ਼ਟੀ ਵਿੱਚ ਉਹ ਵੀ ਸੁੰਦਰ ਨਹੀਂ ਜਿਹੜਾ ਕੈਂਚੀ ਅਤੇ ਬਲੇਡ ਨਾਲ ਪ੍ਰਭੂ ਬਖ਼ਸ਼ਿਸ਼ ਰੋਮਾਂ ਦੀ ਬਿਅਦਬੀ ਕਰਦਾ ਹੈ। ਗੁਰੂ ਦੀ ਦ੍ਰਿਸ਼ਟੀ ਵਿੱਚ ਉਹ ਹੀ ਸੁੰਦਰ ਅਤੇ ਸੁਹਣਾ ਹੈ ਜੋ ਹਮੇਸ਼ਾ ਪ੍ਰਮਾਤਮਾ ਦੀ ਯਾਦ ਹਿਰਦੇ ਵਿੱਚ ਵਸਾ ਕੇ ਸਤਸੰਗੀਆਂ ਦੇ ਸੰਗ ਵਿੱਚ ਨਾਮ ਦੀ ਰਾਸ ਇੱਕਤਰ ਕਰਦਾ ਹੈ।



ਸਾਹਿਬਾਂ ਦਾ ਬਚਨ ਹੈ—

**ਸੇਈ ਸੁੰਦਰ ਸੋਹਣੇ ॥ ਸਾਧਸੰਗਿ ਜਿਨ ਬੈਹਣੇ ॥**

**ਹਰਿ ਧਨੁ ਜਿਨੀ ਸੰਜਿਆ ਸੇਈ ਗੰਭੀਰ ਅਪਾਰ ਜੀਉ ॥੩॥**

ਮਾਝ ਮ: ੫ (ਪੰਨਾ ੧੩੨)

ਅਤੇ —

**ਸੁੰਦਰ ਸੁਘੜ ਸਰੂਪ ਤੇ ਨਾਨਕ ਜਿਨ ਹਰਿ ਹਰਿ ਨਾਮੁ ਵਿਸਾਹਾ[੧] ॥੨॥੧੦॥**

ਦੇਵ ਗੰਧਾਰੀ ਮ: ੫ (ਪੰਨਾ ੫੩੦)

ਲੋੜ ਹੈ ਲੁਕਾਈ ਦੀ ਨਿਗ੍ਹਾ ਵਿੱਚ ਸੁੰਦਰ ਬਣਨ ਦੀ ਥਾਂ ਗੁਰੂ ਜੀ ਦ੍ਰਿਸ਼ਟੀ ਵਿੱਚ ਸੁੰਦਰ ਬਣੀਏ, ਨਿਰਾ ਸਰੀਰ ਨੂੰ ਸਵਾਰਨ ਦੀ ਥਾਂ ਆਤਮਾਂ ਨੂੰ ਸਵਾਰੀਏ। ਜੋ ਪ੍ਰਮਾਤਮਾ ਨੇ ਸ਼ਕਲ ਸੂਰਤ ਸਾਨੂੰ ਬਖ਼ਸ਼ਿਸ਼ ਕਰ ਦਿੱਤੀ ਹੈ, ਇਸ ਦੀ ਕੱਟ ਵੱਢ ਕਰਕੇ ਅਸੀਂ ਕਰੂਪ ਤਾਂ ਜ਼ਰੂਰ ਬਣ ਜਾਵਾਂਗੇ ਪਰ ਸੁੰਦਰ ਨਹੀਂ ਬਣ ਸਕਦੇ।

੧. ਪ੍ਰਭੂ ਨਾਮ ਦੀ ਰਾਸ ਖੱਟਦੇ ਹਨ।

## 4. ਨੌਜਵਾਨਾਂ ਦੇ ਪਤਿਤ ਪੁਣੇ ਵਿੱਚ ਬੀਬੀਆਂ ਦਾ ਯੋਗਦਾਨ

ਨੌਜਵਾਨਾਂ ਨੂੰ ਕੇਸ ਰਹਿਤ ਕਰਨ ਵਿੱਚ ਬੀਬੀਆਂ ਦਾ ਵੀ ਬਹੁਤ ਵੱਡਾ ਯੋਗਦਾਨ ਸੁਣਨ ਵਿੱਚ ਆਇਆ ਹੈ, ਯਾਦ ਰੱਖੋ ਕੁਰਹਿਤ ਕਰਨ ਵਾਲਾ ਅਤੇ ਕੁਰਹਿਤ ਕਰਾਉਣ ਵਾਲਾ ਦੋਵੇਂ ਬਰਾਬਰ ਦੇ ਦੋਸ਼ੀ ਹਨ। ਅੱਜ ਕੱਲ ਸੁਣਨ ਵਿੱਚ ਆ ਰਿਹਾ ਹੈ ਕਿ ਨੌਜਵਾਨ ਲੜਕੀਆਂ ਸਾਬਤ ਸੂਰਤ ਪਤੀ ਚੁਨਣ ਦੀ ਥਾਂ ਸਾਬਤ ਸੂਰਤ ਨੂੰ ਤਿਲਾਂਜਲੀ ਦੇਣ ਵਾਲੇ ਨੌਜਵਾਨਾਂ ਨੂੰ ਤਰਜੀਹ ਦੇ ਰਹੀਆਂ ਹਨ, ਜੋ ਬੱਚੀਆਂ ਵਾਸਤੇ ਬਹੁਤ ਹੀ ਮੰਦਭਾਗਾ ਰੁਝਾਨ ਹੈ। ਸੋਚੋ ! ਜਿਹੜਾ ਨੌਜਵਾਨ ਆਪਣੇ ਪ੍ਰਮਾਤਮਾ ਤੋਂ ਆਕੀ ਹੋ ਸਕਦਾ ਹੈ ਉਹ ਤੁਹਾਡੇ ਨਾਲ ਕਿੰਨਾਂ ਕੁ ਸਾਥ ਨਿਭਾਏਗਾ। ਜਿਹੜਾ ਬੱਚਾ ਆਪਣੇ ਗੁਰੂ ਦਾ ਹੁਕਮ ਨਹੀਂ ਸੁਣਦਾ ਬੀਬੀਓ ਯਾਦ ਰੱਖੋ ! ਸਮਾਂ ਆਏ ਤੇ ਉਹ ਤੁਹਾਡੀ ਵੀ ਨਹੀਂ ਸੁਣੇਗਾ। ਜੇ ਤੁਸੀ ਨੌਜਵਾਨਾਂ ਨੂੰ ਆਪਣੇ ਵਿਰਸੇ ਨਾਲੋਂ ਤੋੜਨ ਦਾ ਸਬੱਬ ਬਣ ਰਹੀਆਂ ਹੋ ਤਾਂ ਯਾਦ ਰੱਖੋ ਗੁਰੂ ਹੁਕਮ ਦੀ ਅਦੂਲੀ ਕਰਨ ਅਤੇ ਪ੍ਰਭੂ ਤੋਂ ਆਕੀ ਹੋਣ ਦੇ ਕਰਮ ਦੀ ਸਜਾ ਤੁਹਾਨੂੰ ਵੀ ਬਰਾਬਰ ਦੀ ਹੀ ਭੁਗਤਣੀ ਪਵੇਗੀ। ਜਦੋਂ ਆਪਣੇ ਵਿਰਸੇ ਨਾਲੋ ਟੁੱਟੇ ਹੋਏ ਪਤੀਆਂ ਨਾਲ ਤੁਹਾਨੂੰ ਵਾਹ ਪਵੇਗਾ ਉਹ ਸ਼ਰਾਬਾਂ ਪੀ ਕੇ, ਜੂਆ ਖੇਡ ਕੇ ਹੋਰ ਵਿਕਾਰੀ ਕਰਮ ਕਰ ਕੇ ਘਰ ਆਉਣਗੇ ਤਾਂ ਤੁਸੀਂ ਉਨ੍ਹਾਂ ਦੀ ਵਿਰੋਧਤਾ ਕਰੋਗੀਆਂ। ਉਹ ਇਸ ਦੇ ਇਵਜ ਵਿੱਚ ਤੁਹਾਨੂੰ ਗਾਲੀ ਗਲੋਚ ਕਰਨਗੇ, ਬੁਰਾ ਭਲਾ ਬੋਲਣਗੇ, ਮਾਰ ਕੁੱਟ ਕਰਨਗੇ। ਫਿਰ ਝੋਰਾ ਅਤੇ ਪਛਤਾਵਾ ਹੀ ਪੱਲੇ ਪੈਣਾ ਹੈ, ਕੁਝ ਸਵਰ ਨਹੀਂ ਸਕਣਾ। ਹੁਣ ਵੇਲਾ ਹੈ ਸੰਭਲਣ ਦਾ ਜੇ ਤੁਸੀਂ ਆਪਣੇ ਵਿਰਸੇ ਦੀਆਂ ਮਾਲਕਣਾਂ ਬਣਨਾ ਹੈ ਫਿਰ ਯਾਦ ਕਰੋ ਮਾਤਾ ਸਾਹਿਬ ਕੌਰ, ਮਾਤਾ ਸੁੰਦਰ ਕੌਰ, ਮਾਤਾ ਭਾਗ ਕੌਰ, ਬੀਬੀ: ਸ਼ਰਨ ਕੌਰ ਦੇ ਕਾਰਨਾਮਿਆਂ ਨੂੰ। ਯਾਦ ਕਰੋ ਉਨ੍ਹਾਂ ਮਾਤਾਵਾਂ ਨੂੰ ਜਿਨ੍ਹਾਂ ਨੇ ਜਿਹਲਾਂ ਵਿੱਚ ਪੈ ਕੇ ਸੱਵਾ-ਸੱਵਾ ਮਣ ਪੀਹਣੈ ਪੀਸੇ, ਚੱਪਾ-ਚੱਪਾ ਰੋਟੀ ਅਤੇ ਇੱਕ ਇੱਕ ਪਾਣੀ ਦੇ ਪਿਆਲੇ ਤੇ ਦਿਹਾੜੀ ਕੱਟ, ਬੱਚਿਆਂ ਦੇ ਟੁਕੜੇ ਹੁੰਦੇ ਵੇਖੇ ਪਰ ਸਿਦਕੋਂ ਨਹੀਂ ਡੋਲੀਆਂ। ਅੱਜ ਅਸੀਂ ਥੋੜ ਚਿਰੇ ਸੁੱਖ ਲਈ ਬਿਨਾਂ ਕਿਸੇ ਕਸ਼ਟ ਤੋਂ ਆਪ ਤਾਂ ਕੀ ਦੂਸਰਿਆਂ ਨੂੰ ਵੀ ਧਰਮੋਂ-ਕਰਮੋਂ ਭੁਲਾਉਣ ਦੀਆਂ ਭਾਗੀ ਬਣ ਰਹੀਆਂ ਹਾਂ।

ਅੱਜ ਮਾਤਾਵਾਂ ਦੀਆਂ ਲੋਰੀਆਂ ਵਿੱਚੋਂ ਗੁਰਬਾਣੀ ਨਿਕਲ ਗਈ ਹੈ। ਸ਼ਾਮ ਸਮੇਂ ਗੁਰੂ ਸਾਖੀਆਂ ਅਤੇ ਸਿੱਖ ਇਤਿਹਾਸ ਆਪਣੇ ਬੱਚਿਆਂ ਨੂੰ ਸੁਨਾਉਣ ਦਾ ਮਾਤਾਵਾਂ ਪਾਸ ਸਮਾਂ ਹੀ ਨਹੀਂ ਹੈ। ਜਿਸ ਸਦਕਾ ਸਾਡੇ ਨੌਜਵਾਨਾਂ ਦੀ ਇਹ ਦੁਰਦਸ਼ਾ ਹੋ ਰਹੀ ਹੈ। ਜਦੋਂ ਦਰੱਖਤ ਦੇ ਮੁਢ ਨੂੰ ਪਾਣੀ ਹੀ ਨ ਪਵੇ ਉਸ ਨੇ ਅਗਾਂਹ ਵਧਣਾ ਫੁਲਣਾ ਕੀ ਹੈ ?

ਅੱਜ ਬਹੁਤ ਘੱਟ ਮਾਂ-ਬਾਪ ਹਨ ਜੋ ਆਪਣੇ ਬੱਚਿਆਂ ਦੇ ਧਾਰਮਿਕ ਸੰਸਕਾਰ ਬਣਾਉਂਦੇ ਹੋਣਗੇ, ਬਹੁਤਾਤ ਵਿੱਚ ਬੱਚਿਆਂ ਦੇ ਸੰਸਕਾਰ ਕਾਰਟੂਨਾਂ ਦੀਆਂ ਕਹਾਣੀਆਂ ਚੋਂ, ਐਕਟਰਾਂ ਦੇ ਐਕਸ਼ਨ ਚੋਂ ਲੱਚਰ ਗੀਤ ਗਾਉਣ-ਵਾਲਿਆਂ ਦੇ ਬੋਲਾਂ ਚੋਂ ਬਣ ਰਹੇ ਹਨ। ਦੋਸ਼ ਬੱਚਿਆਂ ਦਾ ਨਹੀਂ, ਦੋਸ਼ ਹੈ ਸਾਡੇ ਮਾਤਾ-ਪਿਤਾ ਦਾ ਜਿਨ੍ਹਾਂ ਨੇ ਮਾਇਆ ਦੀ ਦੌੜ ਇੰਨੀ ਲਾ ਲਈ ਹੈ ਕਿ ਆਪਣੇ ਬੱਚਿਆ ਪਾਸ ਦਸ ਮਿੰਟ ਬੈਠਣ ਦਾ ਸਮਾਂ ਵੀ ਭੁਲਾ ਦਿੱਤਾ ਹੈ। ਇਸ ਅਵੇਸਲੇ ਪਨ ਦੀ ਸਜਾ ਮਾਤਾ-ਪਿਤਾ ਅਤੇ ਬੱਚੇ ਦੋਵੇਂ ਹੀ ਭੋਗ ਰਹੇ ਹਨ ਅਤੇ ਆਗਾਂਹ ਵੀ ਭੋਗਣੀ ਪਵੇਗੀ। ਕਿੰਨਾ ਚਿਰ ? ਜਿਨ੍ਹਾਂ ਚਿਰ ਅਸੀਂ ਆਪਣੇ ਬੱਚਿਆਂ ਦੇ ਗੁਰਮਤਿ ਸੰਸਕਾਰ ਬਨਾਉਣਾ ਲਈ ਯਤਨਸ਼ੀਲ ਨਹੀਂ ਹੁੰਦੇ।

ਗੁਰਮਤਿ ਸੰਸਕਾਰ ਬਣਨੇ ਹਨ ਸਤਿਗੁਰੂ ਦੀ ਬਾਣੀ ਨਾਲ ਜੁੜਿਆਂ। ਗੁਰਮਤਿ ਸੰਸਕਾਰ ਬਣਨੇ ਹਨ ਆਪਣੇ ਗੌਰਵਮਈ ਸੁਨਹਿਰੀ ਇਤਿਹਾਸ ਨੂੰ ਪੜ੍ਹਿਆਂ ਅਤੇ ਸੁਣਿਆਂ। ਗੁਰਮਤਿ ਸੰਸਕਾਰ ਬਣਦੇ ਹਨ ਸਰੇਸ਼ਟ ਭਲੇ ਪੁਰਖਾਂ ਦੀ ਸੰਗਤ ਕਰਨ ਨਾਲ।

ਅੱਜ ਲੋੜ ਹੈ ਆਪਾਂ ਆਪ ਵੀ ਅਤੇ ਆਪਣੇ ਬੱਚਿਆਂ ਨੂੰ ਬਾਣੀ ਅਤੇ ਬਾਣੇ ਨਾਲ ਜੋੜੀਏ। ਆਪਣੇ ਗੌਰਵਮਈ ਇਤਿਹਾਸ ਨੂੰ ਸੁਣੀਏ ਅਤੇ ਵਾਚੀਏ, ਕੁਸੰਗਤ ਦਾ ਤਿਆਗ ਕਰਕੇ ਸਤਿ-ਸੰਗਤ ਕਰੀਏ। ਫਿਰ ਕੋਈ ਵਜ੍ਹਾ ਨਹੀਂ ਕਿ ਅਸੀਂ ਆਪਣੇ ਵਿਰਸੇ ਨਾਲ ਨ ਜੁੜ ਸਕੀਏ, ਜ਼ਰੂਰ ਜੁੜ ਜਾਵਾਂਗੇ।

## 5. ਵਿਦੇਸ਼ ਜਾਣ ਦੇ ਬਹਾਨੇ ਕੇਸਾਂ ਨੂੰ ਤਿਲਾਂਜਲੀ

ਅੱਜ-ਕੱਲ ਬਹੁਤ ਸਾਰੇ ਬੱਚੇ ਵਿਦੇਸ਼ਾਂ ਵਿੱਚ ਰੋਜੀ-ਰੋਟੀ ਕਮਾਉਣ ਲਈ ਜਾਣ ਦਾ ਬਹਾਨਾ ਦੱਸ ਕੇ ਕੇਸਾਂ ਨੂੰ ਕਟਵਾ ਰਹੇ ਹਨ। ਦਰਅਸਲ ਇਹ ਨੌਜਵਾਨਾਂ ਦੀ ਮਾਨਸਿਕ ਕਮਜੋਰੀ ਦੇ ਪ੍ਰਗਟਾਵੇ ਤੋਂ ਸਿਵਾ ਹੋਰ ਕੁਝ ਵੀ ਨਹੀਂ। ਜਦੋਂ ਅੱਜ ਆਪਾਂ ਵਿਦੇਸ਼ਾਂ ਵੱਲ ਨਿਗਾਹ ਮਾਰਦੇ ਹਾਂ ਤਾਂ ਪੰਜਾਬ ਨਾਲੋਂ ਸਗੋਂ ਜਿਆਦਾ ਸਿੱਖੀ ਦੀ ਪ੍ਰਫੁਲਤਾ ਵਿਦੇਸ਼ਾਂ ਵਿੱਚ ਨਜ਼ਰ ਆਉਂਦੀ ਹੈ। ਅਮਰੀਕਾ, ਇੰਗਲੈਂਡ ਅਤੇ ਕਨੇਡਾ ਆਦਿ ਕਿਸੇ ਦੇਸ਼ ਵਿੱਚ ਵੀ ਚਲੇ ਜਾਵੋ, ਸਿੱਖਾਂ ਨੇ ਆਪਣੀ ਮਿਹਨਤ ਅਤੇ ਸੂਝ-ਬੂਝ ਨਾਲ ਹੇਠਲੇ ਪੱਧਰ ਤੋਂ ਲੈ ਕੇ ਉਪਰਲੇ ਪੱਧਰ ਤੱਕ ਆਪਣੀ ਧਾਂਕ ਜਮਾਈ ਹੋਈ ਹੈ। ਟ੍ਰਾਸਪੋਰਟ ਅਤੇ ਖੇਤੀ ਬਾੜੀ ਤੋਂ ਲੈ, ਸਰਕਾਰੀ ਤੇ ਗੈਰ ਸਰਕਾਰੀ ਉੱਚੇ ਅਹੁਦਿੱਆਂ ਉੱਤੇ ਸਾਬਤ ਸੂਰਤ ਸਿੱਖੀ ਸਰੂਪ ਵਾਲੇ ਕਾਬਜ ਹਨ। ਵਿਦੇਸ਼ਾਂ ਵਿੱਚ ਤਾਂ ਸਿੱਖਾਂ ਨੇ ਸਿਆਸੀ ਖੇਤਰ ਵਿੱਚ ਵੀ ਬਹੁਤ ਉੱਚਾ ਮਾਣ ਸਤਿਕਾਰ ਪ੍ਰਾਪਤ ਕਰ ਰੱਖਿਆ ਹੈ। ਸਿੱਖੀ ਸਰੂਪ ਅੱਜ ਕਿਸੇ ਜਾਣ-ਪਛਾਣ ਦਾ ਮੁਹਤਾਜ ਨਹੀਂ ਹੈ। ਆਪਣੇ ਦੇਸ਼ ਵਿੱਚ ਵੀ ਪ੍ਰਧਾਨ ਮੰਤਰੀ, ਰਾਸ਼ਟਰਪਤੀ, ਫੌਜ਼ੀ ਜਰਨੈਲ, ਪਲੈਨਿੰਗ ਕਮਿਸ਼ਨਰ ਆਦਿ ਦੇ ਉੱਚ ਅਹੁੱਦੇ ਸਿੱਖੀ ਸਰੂਪ ਵਾਲਿਆਂ ਨੇ ਪ੍ਰਾਪਤ ਕੀਤੇ ਹਨ।

ਅਮਰੀਕਾ ਵਿੱਚ 11 ਸਤੰਬਰ ਦੀ ਘਟਨਾਂ ਤੋਂ ਬਾਅਦ ਕੁਝ ਇੱਕ ਸ਼ਰਾਰਤੀ ਅਤੇ ਅਗਿਆਨੀ ਲੋਕਾਂ ਨੇ ਸਿੱਖਾਂ ਨੂੰ ਮੁਸਲਮਾਨ ਸਮਝ ਕੇ ਸ਼ਰਾਰਤਾਂ ਕੀਤੀਆਂ ਸਨ ਪਰ ਕੁਝ ਇੱਕ ਘਟਨਾਵਾਂ ਤੋਂ ਬਾਅਦ ਅਮਰੀਕਾ ਸਰਕਾਰ ਨੇ ਸਿੱਖਾਂ ਦੀ ਵੱਖਰੀ ਪਛਾਣ ਨੂੰ ਦਰਸਾਉਂਦਾ ਇੱਕ ਕਲੰਡਰ ਅਖਬਾਰਾਂ ਅਤੇ ਸਾਰੇ ਸਰਕਾਰੀ ਦਫ਼ਤਰਾਂ, ਪੁਲੀਸ ਸਟੇਸ਼ਨਾ ਉੱਪਰ ਲਗਾਇਆ, ਜਿਸ ਵਿੱਚ ਸਾਬਤ ਸੂਰਤ ਪਟਕਾ ਬੰਨਣ ਵਾਲੇ ਬੱਚੇ ਤੋਂ ਲੈ ਕੇ ਦਸਤਾਰ ਧਾਰੀ ਸਿੱਖ ਖੁਲ੍ਹੀ ਦਾੜ੍ਹੀ ਅਤੇ ਦਸਤਾਰਧਾਰੀ ਬੀਬੀਆਂ ਦੀਆਂ ਫੋਟੋਆਂ ਪ੍ਰਕਾਸ਼ਤ ਕੀਤੀਆਂ ਸਨ। ਉਸ ਕਲੰਡਰ ਵਿੱਚ ਕਿਸੇ ਵੀ ਕਲੀਨ ਸ਼ੇਵਨ ਜਾਂ ਦਾੜ੍ਹੀ ਕੱਟਣ ਵਾਲੇ ਨੂੰ ਸਿੱਖ ਕਰਕੇ ਨਹੀਂ ਦਰਸਾਇਆ। ਇੱਥੇ ਸੋਚਣ ਵਾਲੀ ਗੱਲ ਹੈ, ਸਾਬਤ ਸੂਰਤ ਦੇ ਧਾਰਨੀ ਤਾਂ ਸਿੱਖ ਕੌਮ ਦਾ ਅੰਗ ਮੰਨੇ ਗਏ ਹਨ, ਦਾੜ੍ਹੀ ਕੱਟਣ ਵਾਲਿਆਂ ਨੂੰ ਸਰਕਾਰ ਨੇ ਸਿੱਖ ਹੀ ਨਹੀਂ ਮੰਨਿਆਂ। ਉਨ੍ਹਾਂ ਪ੍ਰਤੀ ਤਾਂ ਪੁਰਾਣੀ ਕਹਾਵਤ "ਨ ਘਰ ਦੇ ਰਹੇ ਨ ਘਾਟ ਦੇ" ਹੀ ਢੁੱਕ ਗਈ। ਕਲੀਨ ਸ਼ੇਵਨ ਸਿੱਖ ਕਹਿਲਾਉਣ ਵਾਲੇ ਨ ਹਿੰਦੂਆਂ ਵਿੱਚ ਨ ਮੁਸਲਮਾਨਾਂ ਵਿੱਚ ਅਤੇ ਨਾ ਹੀ ਸਿੱਖਾਂ ਵਿੱਚ ਸ਼ੁਮਾਰ ਗਿਣੇ ਜਾਦੇ ਹਨ। ਇਸ ਲਈ ਕਲੀਨ ਸ਼ੇਵਨ ਸਿੱਖਾਂ ਨੂੰ ਲੋਕ ਲੱਜਾ ਦਾ ਤਿਆਗ ਕਰਕੇ ਆਪਣੇ ਘਰ ਮੁੜ ਆਉਣਾ ਚਾਹੀਦਾ ਹੈ। ਆਪਣੇ ਵਿਰਸੇ ਨਾਲ ਜੁੜ ਕੇ, ਆਪਣੇ ਲੋਕ ਸੁਖੀ ਪ੍ਰਲੋਕ ਸੁਹੇਲੇ ਕਰ ਲੈਣੇ ਚਾਹੀਦੇ ਹਨ।



## 6. ਆਪਣੇ ਆਪ ਵਿੱਚ ਹੀਣਤਾ ਦਾ ਭਾਵ

ਕਈ ਵਾਰੀ ਸਾਡੀ ਨੌਜਵਾਨ ਪੀੜ੍ਹੀ ਇਹ ਸਵਾਲ ਵੀ ਖੜਾ ਕਰਦੀ ਹੈ ਕਿ ਜਦੋਂ ਅਸੀਂ ਬਹੁਗਿਣਤੀ ਕਲੀਨ ਸ਼ੇਵਨ ਬੰਦਿਆਂ ਵਿੱਚ ਰਹਿਣਾ ਹੈ, ਉਹ ਸਾਡੀ ਵੱਖਰੀ ਸਾਬਤ ਸੂਰਤ ਵੇਖ ਕੇ ਸਾਡੇ ਨਾਲ ਨਫਰਤ ਕਰਦੇ ਹਨ। ਜੇ ਨੌਜਵਾਨਾਂ ਦੀ ਇਸ ਦਲੀਲ ਨੂੰ ਮੰਨ ਵੀ ਲਿਆ ਜਾਵੇ, ਦਾੜ੍ਹੀ ਕੇਸ ਕਟਵਾ ਕੇ ਹਜਾਮਤ ਕਰਵਾ ਲੈਣ ਨਾਲ ਵੀ ਨਫਰਤ ਅਤੇ ਵਿਤਕਰਾ ਖਤਮ ਨਹੀਂ ਕੀਤਾ ਜਾ ਸਕਦਾ। ਦਾੜ੍ਹੀ ਕੇਸਾਂ ਤੋਂ ਅੱਗੇ, ਚਿੱਟੀ ਚਮੜੀ ਦਾ ਭੂਰੀ ਚਮੜੀ ਨਾਲ, ਚਿੱਟੀ ਜਾਂ ਭੂਰੀ ਚਮੜੀ ਵਾਲੇ ਦਾ ਕਾਲੀ ਚਮੜੀ ਵਾਲੇ ਨਾਲ ਵਿਤਕਰਾ ਬਣਿਆ ਹੀ ਰਹਿਣਾ ਹੈ ਅਤੇ ਬਣਿਆ ਹੋਇਆ ਹੈ, ਕੀ ਫਿਰ ਅਸੀਂ ਅਜਿਹੀ ਹਾਲਤ ਵਿੱਚ ਆਪਣੀ ਚਮੜੀ ਨੂੰ ਵੀ ਸਰੀਰ ਤੋਂ ਉਤਾਰ ਦੇਵਾਂਗੇ ਜਾਂ ਸਕਿੰਨ ਗਰਾਫਟਿੰਗ ਕਰਵਾ ਕੇ ਆਪਣੀ ਚਮੜੀ ਦਾ ਰੰਗ ਬਦਲਾ ਲਵਾਂਗੇ, ਕਦਾਚਿਤ ਸੰਭਵ ਨਹੀਂ ਹੋਵੇਗਾ। ਚਮੜੀ ਤੋਂ ਬਾਅਦ ਬੋਲੀ ਦੇ ਵਿਤਕਰੇ ਆਰੰਭ ਹੋ ਜਾਣਗੇ। ਗੱਲ ਕਿਸੇ ਕੰਢੇ ਜਾ ਕੇ ਖਲੋਵੇਗੀ ਨਹੀਂ। ਨਫਰਤ ਜਾਂ ਵਿਤਕਰੇ ਵਾਲੀ ਗੱਲ ਤਾਂ ਹਰ ਦੇਸ਼ ਵਿੱਚ, ਹਰ ਸੂਬੇ ਦੇ ਲੋਕ ਦੂਸਰੇ ਸੂਬੇ ਦੇ ਲੋਕਾਂ ਨਾਲ ਕਰੀ ਜਾ ਰਹੇ ਹਨ। ਸਾਡੇ ਦੇਸ਼ ਵਿੱਚ ਵੀ ਖੁਦ ਹੋ ਰਿਹਾ ਹੈ। ਮੁਸਲਮਾਨ ਮੁਸਲਮਾਨਾਂ ਨਾਲ ਕਰ ਰਹੇ ਹਨ। ਅੰਗਰੇਜ਼ ਖੁਦ ਆਪਣੇ ਲੋਕਾਂ ਨਾਲ ਕਰ ਰਹੇ ਹਨ। ਨਫ਼ਰਤ ਜਾਂ ਵਿਤਕਰਾ ਕਰਨਾ ਮਨੁੱਖੀ ਸੁਭਾਅ ਹੈ ਜਿਸਨੂੰ ਬਦਲਿਆ ਨਹੀਂ ਜਾ ਸਕਦਾ।

ਯਾਦ ਰਖੋ, ਜਿਸ ਨੇ ਪ੍ਰਭੂ ਦੀ ਬਖ਼ਸ਼ਿਸ਼ ਕੇਸ ਦਾੜ੍ਹੀ ਨੂੰ ਤਲਾਕ ਦੇ ਦਿੱਤਾ ਸਮਝੋ ਉਸਨੇ ਪ੍ਰਭੂ ਅਤੇ ਗੁਰੂ ਨੂੰ ਬੇਦਾਵਾ ਦੇ ਦਿੱਤਾ। ਗੁਰੂ ਹੁਕਮਾਂ ਤੋਂ ਆਕੀ ਮਨੁੱਖ ਉੱਤੇ ਗੁਰੂ ਭਰੋਸਾ ਨਹੀਂ ਕਰਦਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਹੈ ਕਿ ਜਿੰਨਾ ਚਿਰ ਸਿੱਖ ਪ੍ਰਭੂ ਦੀ ਬਖ਼ਸ਼ਿਸ਼ ਕੇਸ ਅਤੇ ਦਾਹੜੀ ਦੀ ਸੰਭਾਲ ਕਰਕੇ ਸਾਬਤ ਸੂਰਤ ਰੂਪ ਵਿੱਚ ਸੰਸਾਰ ਅੰਦਰ ਵਿਚਰੇਗਾ, ਮੈਂ ਉਸ ਸਿੱਖ ਨੂੰ ਪ੍ਰਭੂ ਦਾ ਵਫ਼ਾਦਾਰ ਜਾਣਕੇ ਆਪਣਾ ਸਾਰਾ ਤੇਜ਼ ਬਖ਼ਸ਼ਿਸ਼ ਕਰੀ ਜਾਵਾਂਗਾ। ਪਰ ਜਿਸ ਦਿਨ ਸਿੱਖ ਆਪਣੀ ਪ੍ਰਭੂ ਪ੍ਰਤੀ ਵਫ਼ਾਦਾਰੀ ਤਿਆਗ਼ ਕੇ ਸੰਸਾਰ ਦੀ ਲੋਕਾਈ ਵਿੱਚ ਮਿਲਤ ਹੋ ਜਾਵੇਗਾ, ਮੇਰਾ ਇਤਬਾਰ ਭਰੋਸਾ ਵੀ ਉਸ ਉਪਰੋਂ ਖਤਮ ਹੋ ਜਾਵੇਗਾ। ਆਪ ਜੀ ਦਾ ਫੁਰਮਾਨ ਹੈ :—

**ਜਬ ਲਗ ਖਾਲਸਾ ਰਹੈ ਨਿਆਰਾ ॥**
**ਤਬ ਲਗ ਤੇਜ ਦੀਓ ਮੈ ਸਾਰਾ ॥**
**ਜਬ ਇਹ ਗਹੇ ਬਿਪਰਨ ਦੀ ਰੀਤ ॥**
**ਮੈ ਨ ਕਰੋ ਇਨ ਕੀ ਪ੍ਰਤੀਤ ॥**

ਅਜ ਲੋੜ ਹੈ ਹਰ ਮਨੁੱਖ ਨੂੰ ਆਪਣੇ ਵਿਰਸੇ ਨਾਲ ਜੁੜੇ ਰਹਿਣ ਦੀ, ਪ੍ਰਭੂ ਅਤੇ ਗੁਰੂ ਉੱਤੇ ਭਰੋਸਾ ਕਰਨ ਦੀ। ਪ੍ਰਭੂ ਦੀ ਬਖ਼ਸ਼ਿਸ਼ ਦਾੜ੍ਹੀ ਕੇਸਾਂ ਦੀ ਇਮਾਨਤ, ਜੋ ਪ੍ਰਮੇਸ਼ਰ ਨੇ ਸਾਨੂੰ ਬਖ਼ਸ਼ਿਸ਼ ਕੀਤੀ ਹੈ, ਉਸ ਬਖ਼ਸ਼ਿਸ਼ ਵਿੱਚ ਖਿਆਨਤ ਨ ਕਰੀਏ, ਨਹੀਂ ਤੇ ਬੇ-ਪ੍ਰਤੀਤੇ ਬਣ ਜਾਵਾਂਗੇ। ਬੇ-ਪ੍ਰਤੀਤੇ ਉੱਤੇ ਕੋਈ ਵੀ ਭਰੋਸਾ ਨਹੀਂ ਕਰਦਾ, ਇਸ ਲਈ ਸਾਨੂੰ ਹਮੇਸ਼ਾ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਯਾਦ ਰੱਖ ਕੇ ਆਪਣੀ ਪ੍ਰਤੀਤੀ ਨੂੰ ਆਪ ਖ਼ਰਾਬ ਨਹੀ ਕਰਨਾ ਚਾਹੀਦਾ। ਜੋ ਆਪਣੇ ਹੱਥੀਂ ਆਪਣੀ ਪ੍ਰਤੀਤ ਖੋਅ ਲੈਂਦਾ ਹੈ, ਸਤਿਗੁਰਾਂ ਦਾ ਫਰਮਾਨ ਹੈ :—

**ਅਪਨੀ ਪਰਤੀਤਿ ਆਪ ਹੀ ਖੋਵੈ ॥**

**ਬਹੁਰਿ ਉਸ ਕਾ ਬਿਸ੍ਵਾਸੁ ਨ ਹੋਵੈ ॥** ਸੁਖਮਨੀ ਮ: ੫ (ਪੰਨਾ ੨੬੮)

ਬੇ-ਪ੍ਰਤੀਤੇ ਮਨੁੱਖ ਉਤੇ ਕੋਈ ਵਿਸ਼ਵਾਸ਼ ਨਹੀਂ ਕਰਦਾ, ਸਗੋਂ ਉਸ ਨੂੰ ਹਰ ਕੋਈ ਮਾੜੀ ਨਿਗਾਹ ਨਾਲ ਹੀ ਵੇਖਦਾ ਹੈ। ਗੁਰਬਾਣੀ ਦਾ ਫੁਰਮਾਨ ਹੈ :—

**ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥**

(ਸਿਰੀ ਰਾਗੁ ਮ: ੧ (ਪੰਨਾ ੬੧)

**ਅਤੇ**

**ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ ॥**

(ਪ੍ਰਭਾਤੀ ਮ: ੧ (ਪੰਨਾ ੧੩੪੪)

ਕਰਤਾਰ ਅਤੇ ਗੁਰੂ ਸੰਪੂਰਨ ਹਨ, ਉਹ ਕਦੇ ਭੁੱਲ ਨਹੀਂ ਕਰ ਸਕਦੇ। ਸਾਨੂੰ ਗੁਰਬਾਣੀ ਦੀਆਂ ਇਨ੍ਹਾਂ ਪੰਗਤੀਆਂ ਉੱਪਰ ਵਿਸ਼ਵਾਸ਼ ਕਰਕੇ ਕਰਤਾਰ ਦੀ ਸੰਪੂਰਣਤਾ ਵਿੱਚ ਭਰੋਸਾ ਰੱਖ ਕੇ **"ਗੁਰਸਿਖ ਮੀਤ ਚਲਹੁ ਗੁਰ ਚਾਲੀ"** ਦੇ ਧਾਰਨੀ ਬਣ ਕੇ ਆਪਣੀ ਥੋੜ ਚਿਰੀ ਜੀਵਨ ਯਾਤਰਾ ਨੂੰ ਸਫ਼ਲਾ ਕਰਨਾ ਚਾਹੀਦਾ ਹੈ। ਕਰਤਾਰ ਅਤੇ ਗੁਰੂ ਤੋਂ ਬੇਮੁੱਖ ਹੋ ਕੇ ਆਪਣੇ ਲੋਕ-ਪ੍ਰਲੋਕ ਨਹੀਂ ਵਿਗਾੜਨੇ ਚਾਹੀਦੇ।

## ਪ੍ਰਚਾਰ ਦੇ ਢੰਗ ਤਰੀਕੇ ਵਿੱਚ ਬਦਲਾਉ ਲਿਆਉਣ ਦੀ ਲੋੜ

ਅੱਜ ਸਾਨੂੰ ਉਨ੍ਹਾਂ ਨੌਜਵਾਨਾਂ ਤੱਕ ਪਹੁੰਚ ਕਰਨ ਦੀ ਬਹੁਤ ਜਲਦੀ ਲੋੜ ਹੈ ਜੋ ਕਿਸੇ ਵੀ ਕਾਰਣ ਕਰਕੇ ਆਪਣੇ ਵਿਰਸੇ ਅਤੇ ਸੱਭਿਆਚਾਰ ਨਾਲੋਂ ਟੁੱਟ ਕੇ ਦਿਸ਼ਾਹੀਨ ਹੋ ਮਨਮਾਨੀ ਦਾ ਜੀਵਨ ਬਤੀਤ ਕਰਦੇ ਭੰਭਲ-ਭੂਸੇ ਵਿੱਚ ਪਏ, ਭਟਕ ਰਹੇ ਹਨ। ਇਨ੍ਹਾਂ ਮੁਢੋਂ ਘੁੱਥੇ ਨੌਜਵਾਨਾਂ ਨੂੰ ਵਾਪਸ ਮੋੜਨ ਲਈ ਸਾਨੂੰ ਪ੍ਰਚਾਰ ਦੇ



ਢੰਗ ਤਰੀਕੇ ਵਿੱਚ ਵੀ ਬਦਲਾਉ ਲਿਆਉਣ ਦੀ ਲੋੜ ਹੈ। ਪ੍ਰਚਾਰ ਦੇ ਵਿੱਚ ਪਿਆਰ ਨੂੰ ਸਮਿਲਤ ਕਰਨ ਦੀ ਅਵੱਸ਼ਕਤਾ ਹੈ। ਪੱਤਤ ਨੌਜਵਾਨਾਂ ਨੂੰ ਸ਼ਬਦਾਂ ਦੇ ਤਿੱਖੇ ਤੀਰ ਮਾਰਨ ਦੀ ਥਾਂ ਪਿਆਰ ਗਲਵਕੜੀ ਵਿੱਚ ਲੈ ਕੇ ਉਨ੍ਹਾਂ ਨਾਲ ਅਪਣੱਤ ਜਤਾ, ਉਨ੍ਹਾਂ ਦੀ ਕੰਡ ਉੱਤੇ ਪਿਆਰ ਪਲੋਸੀਆਂ ਕਰਕੇ ਉਨ੍ਹਾਂ ਦੇ ਭਲੇ ਲਈ ਗੁਰੂ ਵਾਸਤਾ ਪਾਉਣ ਦਾ ਰਸਤਾ ਅਪਨਾਉਣਾ ਚਾਹੀਦਾ ਹੈ। ਜਿਵੇਂ ਕਿ ਭਾਈ ਵੀਰ ਸਿੰਘ ਹੋਰਾਂ ਨੇ 1913 ਈ: ਦੀ ਸਿਖ ਐਜੂਕੇਸ਼ਨ ਕਾਨਫਰੰਸ ਵਿੱਚ ਪ੍ਰੋ: ਪੂਰਨ ਸਿੰਘ ਨੂੰ ਪਿਆਰ ਗਲਵਕੜੀ ਪਾ ਕੇ ਉਨ੍ਹਾਂ ਨੂੰ ਮੁੜ ਗੁਰਸਿਖੀ ਦੀ ਮੁਖਧਾਰਾ ਵਿੱਚ ਸ਼ਾਮਲ ਕਰਨ ਦੀ ਸਫਲਤਾ ਪ੍ਰਾਪਤ ਕੀਤੀ ਸੀ।

ਘਟਨਾ ਇਸ ਤਰ੍ਹਾਂ ਵਾਪਰੀ, ਪ੍ਰੋ: ਪੂਰਨ ਸਿੰਘ ਜੋ ਬਚਪਨ ਤੋਂ ਬੜੇ ਨੇਕ ਗੁਰਮਤੀ ਸੰਸਕਾਰਾਂ ਦੇ ਧਾਰਨੀ ਸਨ। ਭਾਰਤ ਵਿੱਚ ਉੱਚ ਵਿਦਿਆ ਪ੍ਰਾਪਤੀ ਉਪ੍ਰੰਤ ਆਪ ਜੀ ਪ੍ਰਯੋਗਕ ਰਸਾਇਣ ਦੀ ਵਿਦਿਆ ਪ੍ਰਾਪਤ ਕਰਨ ਹਿੱਤ ਜਪਾਨ ਦੇਸ਼ ਵਿੱਚ ਚਲੇ ਗਏ। ਜਿੱਥੇ ਆਪ ਸੁਆਮੀ ਰਾਮਤੀਰਥ ਜੀ ਦੇ ਵੀਚਾਰਾਂ ਤੋਂ ਪ੍ਰਭਾਵਤ ਹੋ ਕੇ ਵਿਦਾਂਤੀ ਬਣ ਗਏ। ਸਿੱਖ ਕੌਮ ਨੇ ਪ੍ਰੋਫੈਸਰ ਹੋਰਾਂ ਨਾਲੋਂ ਨਾਤਾ ਤੋੜ ਲਿਆ। ਸਮਾਂ ਆਇਆ ਚੀਫ ਖਾਲਸਾ ਦੀਵਾਨ ਨੇ ਸਿਆਲ ਕੋਟ ਵਿਖੇ 1913 ਈ: ਨੂੰ ਸਿੱਖ ਵਿਦਿਅਕ ਕਾਨਫਰੰਸ ਦਾ ਆਯੋਜਨ ਕੀਤਾ। ਕਾਨਫਰੰਸ ਵਿੱਚ ਬੁਲਾਰਿਆਂ ਦੀ ਚੋਣ ਕਰਨ ਲਗਿਆਂ ਪ੍ਰੋਫੈਸਰ ਸਾਹਿਬ ਦਾ ਨਾਉਂ ਵੀ ਸਾਹਮਣੇ ਆਇਆ। ਧਰਮ ਨੂੰ ਪਿੱਠ ਦੇ ਜਾਣ ਕਾਰਣ ਕਾਫੀ ਸਮਾਂ, ਨਾਂਹ-ਪਖੀ ਅਤੇ ਹਾਂ ਪਖੀ ਵੀਚਾਰ-ਚਰਚਾ ਚਲੀ ਅਖੀਰ ਫੈਸਲਾ ਹੋਇਆ ਕਿ ਪੂਰਨ ਸਿੰਘ ਵੀਚਾਰਵਾਨ ਵਿਦਵਾਨ ਬੰਦਾ ਸੀ ਸੁਆਮੀ ਜੀ ਦੇ ਵੀਚਾਰਾਂ ਤੋਂ ਪ੍ਰਭਾਵਤ ਹੋ ਕੇ ਕੁਰਾਹੇ ਪੈ ਗਿਆ ਹੈ। ਗੁਰਸਿਖੀ ਸੰਸਕਾਰ ਅਜੇ ਉਸ ਦੇ ਅੰਦਰ ਸਮੋਏ ਹੋਏ ਹਨ। ਸਾਨੂੰ ਪੂਰਨ ਸਿੰਘ ਨੂੰ ਸੱਦ ਕੇ ਉਸ ਨੂੰ ਆਪਣੇ ਵੀਚਾਰ ਦਰਸਾਣ ਦਾ ਮੌਕਾ ਜਰੂਰ ਦੇਣਾ ਚਾਹੀਦਾ ਹੈ। ਸਹਿਮਤੀ ਉਪ੍ਰੰਤ ਪ੍ਰੋ: ਪੂਰਨ ਸਿੰਘ ਨੂੰ ਕਾਨਫਰੰਸ ਵਿੱਚ ਭਾਸ਼ਨ ਦੇਣ ਦਾ ਸੱਦਾ ਪੱਤਰ ਭੇਜ ਦਿੱਤਾ ਗਿਆ।

ਕਾਨਫਰੰਸ ਵਿੱਚ ਪ੍ਰੋਫੈਸਰ ਪੂਰਨ ਸਿੰਘ ਜੀ ਨੇ ਗੁਰਸਿਖੀ ਸਿਧਾਤਾਂ ਉੱਪਰ ਬਹੁਤ ਹੀ ਪ੍ਰਭਾਵਸ਼ਾਲੀ ਭਾਸਨ ਦਿੱਤਾ। ਭਾਸ਼ਨ ਸਮਾਪਤੀ ਉਪ੍ਰੰਤ ਆਪ ਜੀ ਭਾਈ ਵੀਰ ਸਿੰਘ ਹੋਰਾਂ ਦੇ ਪਾਸ ਆ ਕੇ ਬੈਠ ਗਏ।

ਭਾਈ ਵੀਰ ਸਿੰਘ ਜੀ ਨੇ ਪ੍ਰੋਫੈਸਰ ਸਾਹਿਬ ਦੀ ਕੰਡ ਅਤੇ ਸਿਰ ਉੱਪਰ ਹੱਥ ਫੇਰ ਪੂਰਨ ਸਿੰਘ ਨੂੰ ਪਿਆਰ ਪਲੋਸੇ ਦਿੱਤੇ ਅਤੇ ਬੜੇ ਪਿਆਰ ਨਾਲ ਕਿਹਾ ਪੂਰਨ ਸਿੰਘ! ਮੈਂ ਤਾਂ ਸੁਣਿਆ ਸੀ ਕਿ ਜਿਹੜੇ ਪ੍ਰਭੂ ਦੀ ਬਖ਼ਸ਼ਿਸ਼ ਰੋਮਾਂ ਨੂੰ ਕਟਵਾਉਂਦੇ ਹਨ, ਉਨ੍ਹਾਂ ਦੇ ਵਾਲ ਬੜੇ ਖੁਰਦਰੇ ਹੋ ਜਾਂਦੇ ਹਨ ਪਰ ਤੁਹਾਡੇ ਵਾਲ ਤਾਂ ਕੱਟਣ ਉਪ੍ਰੰਤ ਵੀ ਬਹੁਤ ਕੂਲੇ ਹਨ। ਤੁਸੀਂ ਇਨ੍ਹਾਂ ਨੂੰ ਕੀ ਲਾਉਂਦੇ ਹੋ ? ਇੰਨੀ ਗੱਲ ਕਹਿ ਕੇ ਨਾਲ ਹੀ ਆਪਣੇ ਘਰ ਰਾਤ ਦਾ ਪ੍ਰਸ਼ਾਦਾ ਛੱਕਣ ਲਈ ਨਿਮੰਤ੍ਰਣ ਦੇ ਦਿੱਤਾ।

ਸ਼ਾਮ ਦਾ ਸਮਾਂ ਆਇਆ, ਦੋਵਾਂ ਨੇ ਇਕੱਠੇ ਲੰਗਰ ਛਕਿਆ ਪ੍ਰਸ਼ਾਦਾ ਛੱਕਣ ਉਪ੍ਰੰਤ ਕਾਫੀ ਸਮਾਂ ਗੁਰਮਤਿ ਵੀਚਾਰਾਂ ਚਲਦੀਆਂ ਰਹੀਆਂ। ਕੀ ਵੀਚਾਰਾਂ ਹੋਈਆਂ ? ਇਹ ਉਹ ਹੀ ਜਾਨਣ। ਪ੍ਰੋਫੈਸਰ ਪੂਰਨ ਸਿੰਘ ਹੋਰਾਂ ਦੇ ਘਰ ਵਾਲੀ ਬੀ: ਮਾਇਆ ਦੇਵੀ ਲਿਖਦੀ ਹੈ, ਕਿ ਜਦੋਂ ਪ੍ਰੋਫੈਸਰ ਸਾਹਿਬ ਘਰ ਪੁੱਜੇ ਤਾਂ ਉਹ ਆਪਣੇ ਮੂੰਹ ਵਿੱਚ ਹੀ ਕੁਝ ਗੁਣਗੁਣਾ ਰਹੇ ਸਨ। ਝੋਲਾ ਰੱਖਣ ਉਪ੍ਰੰਤ ਉਨ੍ਹਾਂ ਦੇ ਪਹਿਲੇ ਬੋਲ ਸਨ ਮਾਇਆ ਦੇਵੀ! ਮੈਂ ਅੱਜ ਤੋਂ ਦੁਬਾਰਾ ਕੇਸ ਨਹੀ ਕਟਾਵਾਂਗਾ। ਮਾਇਆ ਦੇਵੀ ਜੀ ਲਿਖਦੇ ਹਨ ਕਿ ਮੈਂ ਕਿਹਾ ਤੁਸੀਂ ਜਿਵੇਂ ਹੋ ਤਿਵੇਂ ਹੀ ਠੀਕ ਹੋ। ਤੁਸੀਂ ਪਹਿਲਾਂ ਇੱਕ ਵਾਰੀ ਗਲਤੀ ਕੀਤੀ, ਦੱਸ ਸਾਲ ਕੌਮ ਨੇ ਤੁਹਾਨੂੰ ਮੂੰਹ ਨਹੀਂ ਲਾਇਆ। ਜੇ ਹੁਣ ਦੁਬਾਰਾ ਗਲਤੀ ਕਰ ਲਈ ਫਿਰ ਪਤਾ ਨਹੀਂ ਕਿੰਨਾ ਕੁ ਸਮਾਂ ਮੁੜ ਸੰਤਾਪ ਭੋਗਣਾ ਪਵੇਗਾ। ਪ੍ਰੋ: ਪੂਰਨ ਸਿੰਘ ਜੀ ਨੇ ਬੜੇ ਪਿਆਰ ਭਰੇ ਮਨ ਨਾਲ ਦ੍ਰਿੜ੍ਹਤਾ ਸਹਿਤ ਕਿਹਾ ਮਾਇਆ ਦੇਵੀ! ਜਿਨ੍ਹਾ ਕੇਸਾਂ ਉੱਤੇ ਭਾਈ ਵੀਰ ਸਿੰਘ ਵਰਗੇ ਗੁਰਮੁਖ ਦਾ ਹੱਥ ਫਿਰ ਗਿਆ ਹੈ, ਹੁਣ ਉਨ੍ਹਾਂ ਕੇਸਾਂ ਉੱਪਰ ਨਾਈ ਦਾ ਹੱਥ ਨਹੀਂ ਫਿਰ ਸਕਦਾ। ਆਪ ਮੁੜ ਦੁਬਾਰਾ ਸਾਬਤ ਸੂਰਤ ਦੇ ਧਾਰਨੀ ਬਣ ਗੁਰੂ ਨਦਰ ਵਿੱਚ ਪ੍ਰਵਾਨ ਚੜ੍ਹੇ ਗੁਰਮਤ ਦੇ ਧਾਰਨੀ ਬਣ ਗੁਰਸਿਖੀ ਦੇ ਅਨੂਠੇ ਪਿਆਰ ਅਤੇ ਅਨੰਦ ਨੂੰ ਮਾਣਿਆ। ਉਸ ਅਨੰਦ ਅਤੇ ਗੁਰਸਿਖੀ ਦੀਆਂ ਰਮਜ਼ਾਂ ਨੂੰ ਕਵਿਤਾ ਅਤੇ ਵਾਰਤਕ ਵਿੱਚ ਅੰਕਿਤ ਕਰਕੇ ਅਨੇਕਾਂ ਭੁਲੇ ਭਟਕੇ ਜੀਵਾਂ ਨੂੰ ਸਹੀ ਜੀਵਨ ਸੇਧ ਦੇਣ ਦਾ ਵਸੀਲਾ ਬਣੇ ਅਤੇ ਸਾਹਿਤ ਰਾਹੀਂ ਅੱਜ ਵੀ ਬਣ ਰਹੇ ਹਨ। ਯਾਦ ਰੱਖਣ ਵਾਲੀ ਗੱਲ ਹੈ, ਦੁਰਕਾਰਿਆਂ ਮਨੁੱਖ ਹੋਰ ਦੂਰ ਹੋ ਜਾਂਦਾ ਹੈ ਪਿਆਰ ਕੀਤਿਆਂ ਮਨੁੱਖ ਪ੍ਰੇਰਿਆ ਜਾਂਦਾ ਹੈ। ਅੱਜ ਲੋੜ ਹੈ ਨੌਜਵਾਨਾਂ ਨੂੰ ਪਿਆਰ ਕਲਾਈ ਵਿੱਚ ਲੈ ਕੇ ਗੁਰੂ ਅਰਜਨ ਦੇਵ ਜੀ ਦੇ ਬਖ਼ਸ਼ਿਸ਼ ਕੀਤੇ ਹਥਿਆਰਾਂ ਨਾਲ ਸੋਧ ਕੇ ਸਹੀ ਗੁਰਮਤਿ ਸੇਧ ਦੇਣ ਦੀ, ਸਤਿਗੁਰਾਂ ਦੇ ਸ਼ਸ਼ਤਰ ਹਨ :—

[੧]ਗਰੀਬੀ ਗਦਾ ਹਮਾਰੀ॥
ਖੰਨਾ ਸਗਲ ਰੇਨੁ ਛਾਰੀ॥
ਇਸੁ ਆਗੈ ਕੋ ਨ ਟਿਕੈ ਵੇਕਾਰੀ॥
ਗੁਰ ਪੂਰੇ ਏਹ ਗਲ ਸਾਰੀ॥੧॥ ਸੋਰਠਿ ਮ: ੫ (ਪੰਨਾ ੬੨੮)

**ਭੁਲ ਚੁਕ ਦੀ ਖਿਮਾਂ**

**ਵਾਹਿਗੁਰੂ ਜੀ ਕਾ ਖਾਲਸਾ॥**

**ਵਾਹਿਗੁਰੂ ਜੀ ਕੀ ਫਤਹਿ॥**

---

੧. ਨਿਮ੍ਰਤਾ ਸਾਡਾ ਗੁਰਜ ਹੈ, ਸਾਰਿਆਂ ਦੀ ਚਰਨ ਧੂੜ ਬਣਨਾ ਇਹ ਸਾਡਾ ਖੰਡਾ ਹੈ। ਪੂਰੇ ਗੁਰੂ ਨੇ ਸਾਨੂੰ ਇਹ ਗੱਲ ਸਮਝਾ ਦਿੱਤੀ ਹੈ ਕਿ ਨਿਮ੍ਰਤਾ ਪਿਆਰ ਦੇ ਹਥਿਆਰ ਅਗੇ ਕੋਈ ਪਾਪ ਕਰਮੀ ਠਹਿਰ ਨਹੀਂ ਸਕਦਾ।



# ਗੁਰਦੁਆਰਾ ਰਾਮਪੁਰ ਖੇੜਾ ਗੜ੍ਹਦੀਵਾਲਾ (ਹੁਸ਼ਿਆਰਪੁਰ) ਵਲੋਂ

## ਪ੍ਰਕਾਸ਼ਨਾਵਾਂ ਦੀ ਸੂਚੀ

1. ਸੋ ਕਿਨੇਹਿਆ ? (ਪੰਜਾਬੀ, ਹਿੰਦੀ ਅਤੇ ਅੰਗ੍ਰੇਜ਼ੀ)
2. ਸਬਦੁ ਗੁਰੂ ਪੀਰਾ (ਪੰਜਾਬੀ, ਹਿੰਦੀ)
3. ਗੁਰੂ ਗ੍ਰੰਥ ਸਾਹਿਬ ਦਰਸ਼ਨ (ਪੰਜਾਬੀ, ਹਿੰਦੀ)
4. ਗੁਰਮਤਿ ਦੇ ਪਾਂਧੀ (ਪੰਜਾਬੀ)
5. ਨਾਮ ਕੀ ਹੈ ? (ਪੰਜਾਬੀ)
6. ਆਤਮਾ ਕੀ ਹੈ ? (ਪੰਜਾਬੀ)
7. ਰਾਗਮਾਲਾ ਮੰਡਲ ਪ੍ਰਬੋਧ (ਪੰਜਾਬੀ)
8. ਅੰਮ੍ਰਿਤ ਛੋਡਿ ਕਾਹੇ ਬਿਖ ਖਾਇ (ਪੰਜਾਬੀ)
9. ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚੌਥੀ ਸ਼ਹੀਦੀ ਸ਼ਤਾਬਦੀ (ਪੰਜਾਬੀ)
10. ਮਨੁੱਖਤਾ ਦੇ ਦੁਸ਼ਮਨ ਨਸ਼ੇ (ਪੰਜਾਬੀ)
11. ਪ੍ਰਭੂ ਬਖ਼ਸ਼ਿਸ਼ ਕੇਸ (ਪੰਜਾਬੀ)
12. ਸਮਾਜਿਕ ਕੁਰੀਤੀਆਂ (ਪੰਜਾਬੀ)
13. ਸਾਡਾ ਵਿਰਸਾ ਅਤੇ ਸ੍ਵੈ-ਪੜਚੋਲ (ਪੰਜਾਬੀ)
14. ਜੈਸੀ ਸੰਗਤਿ ਤੈਸੀ ਰੰਗਤ (ਪੰਜਾਬੀ)
15. **Cosmic Divinity of Adi Guru Granth Sahib (English)**